# ਬੁਲ੍ਹੇ ਸ਼ਾਹ

## ਜੀਵਨ ਤੇ ਰਚਨਾ

ਡਾ. ਜੀਤ ਸਿੰਘ ਸੀਤਲ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਬੁਲ੍ਹੇ ਸ਼ਾਹ

## ਜੀਵਨ ਤੇ ਰਚਨਾ

ਡਾ. ਜੀਤ ਸਿੰਘ ਸੀਤਲ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ





BULLEH SHAH : JIWAN TE RACHNA *(Punjabi)*

*by*
Dr. Jit Singh Sital


ISBN : 81-7380-225-4

2010
ਕਾਪੀਆਂ : 1100
ਕੀਮਤ : 150.00 ਰੁਪਏ

ਡਾ. ਮਨਜੀਤ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ ਕੀਤੀ ਅਤੇ ਮੈਸਰਜ਼ ਵੋਲਵੋ ਪ੍ਰਿੰਟਰਜ਼, ਪਟਿਆਲਾ ਵਿਖੇ ਛਪੀ ।

# ਪ੍ਰਾਕਥਨ

ਪੰਜਾਬੀ ਯੂਨੀਵਰਸਿਟੀ ਦੀ ਸਾਹਿਤ-ਪ੍ਰਸਾਰ ਯੋਜਨਾ ਇਕ ਸ਼ਲਾਘਾਯੋਗ ਉੱਦਮ ਹੈ ਜਿਸ ਅਨੁਸਾਰ ਪੰਜਾਬੀ ਦੇ ਕਲਾਸਕੀ ਕਵੀਆਂ, ਵਾਰਤਿਕ ਲੇਖਕਾਂ, ਸੂਫ਼ੀ ਦਰਵੇਸ਼ਾਂ ਤੇ ਸੰਤ-ਫ਼ਾਢੀਆਂ ਦੀਆਂ ਅਮੋਲਕ ਕ੍ਰਿਤਾਂ ਤੇ ਦੁਰਲੱਭ ਰਚਨਾਵਾਂ ਦਾ ਪ੍ਰਮਾਣਿਕ ਸੰਪਾਦਨ ਕਰਵਾ ਕੇ ਸਾਹਿਤ-ਪਾਠਕਾਂ ਦੀ ਭੇਟਾ ਕੀਤਾ ਜਾਵੇਗਾ; ਇਸ ਨਾਲ ਜਿਥੇ ਸਹੀ, ਅਸਲ ਤੇ ਮੂਲ ਮਤਨ ਸਾਡੇ ਸਾਹਮਣੇ ਆਉਣਗੇ, ਉਥੇ ਸਾਡੇ ਸਾਹਿਤ-ਸਵਾਦ ਵਿਚ ਵੀ ਉੱਥਾਨ ਤੇ ਸੋਧ ਆ ਸਕਣਗੇ। ਅਜਿਹੇ ਮਹਾਨ ਸਾਹਿਤਕਾਰਾਂ ਦੇ ਜੀਵਨ ਤੇ ਉਨ੍ਹਾਂ ਦੀਆਂ ਰਚਨਾਵਾਂ ਪੰਜਾਬੀਆਂ ਦੇ ਸਾਹਿਤ ਪਿਆਰ ਵਿਚ ਵੀ ਨਿੱਗਰ ਵਾਧਾ ਕਰਨਗੀਆਂ। ਸਾਹਿਤ ਤੇ ਭਾਸ਼ਾ ਦੇ ਵਿਦਿਆਰਥੀਆਂ ਤੇ ਆਲੋਚਕ-ਵਿਦਵਾਨਾਂ ਨੂੰ ਵੀ ਇਹ ਨਵਾਂ ਮਾਰਗ ਦਰਸਾਉਣਗੀਆਂ ਤੇ ਵਿਗਿਆਨਿਕ ਦ੍ਰਿਸ਼ਟੀਕੋਣ ਬਣਾਉਣ ਵਿਚ ਸਹਾਇਤਾ ਕਰਨਗੀਆਂ।

'ਬੁਲ੍ਹੇ ਸ਼ਾਹ' ਦਾ ਜੀਵਨ ਤੇ ਉਸ ਦੀ ਰਚਨਾ, ਇਸੇ ਹੀ ਸੰਗਲੀ ਦੀ ਇਕ ਕੜੀ ਹੈ। ਇਸ ਦੀ ਤਿਆਰੀ ਲਈ ਅਸਾਂ ਮੂਲ ਸੋਮਿਆਂ, ਪ੍ਰਕਾਸ਼ਿਤ ਮਤਨਾਂ, ਅਣਛਪੀਆਂ ਹੱਥ-ਲਿਖਤਾਂ ਤੇ ਪੁਸਤਕ-ਭੰਡਾਰ ਦੀ ਖੁਲ੍ਹੀ ਡੁਲ੍ਹੀ ਵਰਤੋਂ ਕੀਤੀ ਹੈ ਤਾਂ ਜੋ ਪਾਠਕ ਇਸ ਮਹਾਨ ਸੂਫ਼ੀ ਕਵੀ ਦੀ ਜੀਵਨ-ਕਥਾ ਨੂੰ ਰੋਚਕ ਢੰਗ ਨਾਲ ਪੜ੍ਹ ਸੁਣ ਸਕਣ ਤੇ ਉਸ ਦੀਆਂ ਅਸਲ ਰਚਨਾਵਾਂ ਦਾ ਸਵਾਦ ਮਾਣ ਸਕਣ। ਇਸ ਨਾਲ ਉਨ੍ਹਾਂ ਦਾ ਸਾਹਿਤ ਸ਼ੌਕ ਉਤੇਜਿਤ ਹੋਵੇਗਾ ਅਤੇ ਪੰਜਾਬੀ ਪਿਆਰ ਵਧੇਗਾ। ਜੇਕਰ ਇਸ ਉੱਦੇਸ਼ ਦੀ ਪੂਰਤੀ ਹੋ ਗਈ ਤਾਂ ਅਸੀਂ ਸਮਝਾਂਗੇ ਕਿ ਸਾਡੇ ਇਹ ਯਤਨ ਸਫ਼ਲ ਹੋਏ। ਇਸ ਨਾਲ ਪੰਜਾਬੀ ਸਾਹਿਤ-ਪ੍ਰਸਾਰ ਦਾ ਕਾਫ਼ਲਾ ਆਪਣੀ ਮਿਥੀ ਮੰਜ਼ਿਲ ਵਲ ਨਿਸ਼ਚਿਤ ਟੀਚਿਆਂ ਅਨੁਸਾਰ ਵਧਦਾ ਜਾਵੇਗਾ।

ਪੰਜਾਬੀ ਸਾਹਿਤ ਅਧਿਐਨ ਵਿਭਾਗ ਨੇ ਇਸ ਕੰਮ ਦੀ ਰੂਪ-ਰੇਖਾ ਪ੍ਰੋ. ਅਤਰ ਸਿੰਘ ਦੀ ਸੁਯੋਗ ਅਗਵਾਈ ਹੇਠ ਆਰੰਭ ਕੀਤੀ ਅਤੇ ਡਾ. ਗੁਰਦੇਵ ਸਿੰਘ ਤੇ ਡਾ. ਮਹਿੰਦਰਪਾਲ ਕੋਹਲੀ ਦੇ ਸੁਚੱਜੇ ਸੰਚਾਲਨ ਸਦਕਾ ਇਸ ਕਾਰਜ ਨੇ ਅਮਲੀ ਰੂਪ ਧਾਰਨ ਕੀਤਾ। ਇਸ ਦੀ ਸਾਨੂੰ ਖ਼ੁਸ਼ੀ ਹੈ। ਯੂਨੀਵਰਸਿਟੀ ਦੇ ਸੁਹਿਰਦ ਵਾਈਸ-ਚਾਂਸਲਰ ਸਰਦਾਰ ਕਿਰਪਾਲ ਸਿੰਘ ਜੀ ਨਾਰੰਗ ਨੇ ਲੋੜੀਂਦੀ ਮਾਇਕ ਸਹਾਇਤਾ ਦੇ ਕੇ ਵਿਦਵਤਾ ਭਰੀ ਨਿਗਰਾਨੀ ਕਰਕੇ ਇਸ ਸੁਪਨੇ ਨੂੰ ਸਾਕਾਰ ਕੀਤਾ। ਇਸ ਦਾ ਸਾਨੂੰ ਅਹਿਸਾਸ ਹੈ। ਭਾਸ਼ਾ ਤੇ ਸਾਹਿਤ ਦੇ ਪ੍ਰਸਿੱਧ ਵਿਦਵਾਨ ਪ੍ਰੋ. ਗੁਲਵੰਤ ਸਿੰਘ ਨੇ ਇਸ ਖਰੜੇ ਦੀ ਸੋਧ-ਸੁਧਾਈ ਕਰਕੇ ਇਸ ਨੂੰ ਕੰਚਨ ਸਮਾਨ ਬਣਾ ਦਿੱਤਾ ਹੈ। ਅਸੀਂ ਉਨ੍ਹਾਂ ਦੇ ਸੱਚੇ ਦਿਲੋਂ ਆਭਾਰੀ ਹਾਂ। ਸਮੂੰਹ ਪੰਜਾਬੀ ਪਾਠਕਾਂ ਦੇ ਧੰਨਵਾਦ ਦੇ ਇਹ ਸੱਜਣ ਬਜਾ ਤੌਰ ਤੇ ਪਾਤਰ ਹਨ।

ਇਸ ਪੁਸਤਕ ਸੰਬੰਧੀ ਜੇਕਰ ਸਾਡੇ ਸੁਹਿਰਦ ਪਾਠਕ ਕੋਈ ਸੁਝਾ ਦੇ ਸਕਣ ਜਾਂ ਰਹਿ

ਗਈਆਂ ਊਣਤਾਈਆਂ ਵਲ ਸਾਡਾ ਧਿਆਨ ਖਿੱਚ ਸਕਣ ਤਾਂ ਅਸੀਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ ਉਨ੍ਹਾਂ ਦੇ ਅਜਿਹੇ ਬਹੁਮੁੱਲੇ ਸੁਝਾਵਾਂ ਦਾ ਵੱਡਾ ਸਤਿਕਾਰ ਕੀਤਾ ਜਾਵੇਗਾ ਤੇ ਅਗਲੇ ਗ੍ਰੰਥਾਂ ਵਿਚ ਉਨ੍ਹਾਂ ਦਾ ਵਿਸ਼ੇਸ਼ ਖ਼ਿਆਲ ਰਖਿਆ ਜਾਵੇਗਾ ।

ਸਾਡੇ ਪਾਠਕਾਂ ਦੀ ਸਾਹਿਤਕ ਪ੍ਰਸ਼ੰਸਾ ਸਾਨੂੰ ਹੋਰ ਅਜਿਹੇ ਸ਼ਾਹਕਾਰ ਪੇਸ਼ ਕਰਨ ਦੀ ਵੱਡੀ ਪ੍ਰੇਰਣਾ ਦੇਵੇਗੀ ।

ਜੀਤ ਸਿੰਘ ਸੀਤਲ

# ਵਿਭਾਗੀ ਸ਼ਬਦ

## (ਪੰਜਵਾਂ ਸੰਸਕਰਨ)

ਪ੍ਰਸਤੁਤ ਪੁਸਤਕ ਦਾ ਨਾਮ ਬੁੱਲ੍ਹੇ ਸ਼ਾਹ : ਜੀਵਨ ਤੇ ਰਚਨਾ ਹੈ। ਇਹ ਪੁਸਤਕ ਡਾ. ਜੀਤ ਸਿੰਘ ਸੀਤਲ ਤੋਂ ਲਿਖਵਾਈ ਗਈ ਸੀ। ਇਸ ਦਾ ਪਹਿਲਾ ਸੰਸਕਰਨ ਸੰਨ 1970 ਈ: ਵਿੱਚ ਪ੍ਰਕਾਸ਼ਤ ਹੋਇਆ ਸੀ। ਇਹ ਪੁਸਤਕ ਵਿਭਾਗ ਦੇ ਮਹੱਤਵਪੂਰਨ ਪ੍ਰੋਜੈਕਟ ਜੀਵਨ ਤੇ ਰਚਨਾ ਲੇਖਕ ਲੜੀ ਦੀ ਅਹਿਮ ਕੜੀ ਹੈ।

ਪੰਜਾਬੀ ਸਾਹਿਤ ਅਧਿਐਨ ਵਿਭਾਗ ਦੀ ਸਥਾਪਨਾ ਸੰਨ 1967 ਈ: ਵਿੱਚ ਕੀਤੀ ਗਈ ਸੀ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪੰਜਾਬੀ ਸਾਹਿਤ, ਭਾਸ਼ਾ, ਇਤਿਹਾਸ ਸਭਿਆਚਾਰ ਅਤੇ ਕਲਾ ਦੇ ਵਿਕਾਸ ਹਿੱਤ ਉਲੀਕੀ ਵਿਸ਼ਾਲ ਯੋਜਨਾ ਅਧੀਨ ਸਥਾਪਤ ਵਿਭਾਗਾਂ ਵਿਚਕਾਰ ਪੰਜਾਬੀ ਸਾਹਿਤ ਅਧਿਐਨ ਵਿਭਾਗ ਪ੍ਰਮੁੱਖ ਤੇ ਮਹੱਤਵਪੂਰਨ ਸਥਾਨ ਹੈ। ਇਹ ਵਿਭਾਗ ਵਿਸ਼ੇਸ਼ ਰੂਪ ਵਿੱਚ ਪੰਜਾਬੀ ਸਾਹਿਤ ਨੂੰ ਸੰਭਾਲਣ, ਪਾਸਾਰਨ ਅਤੇ ਇਸਦੇ ਸਰਵਪੱਖੀ ਅਧਿਐਨ ਤੇ ਇਤਿਹਾਸ ਸੰਬੰਧੀ ਖੋਜ ਕਾਰਜਾਂ ਨੂੰ ਯੋਜਨਾਬੱਧ ਕਰਦਾ ਹੈ। ਇਸ ਉਦੇਸ਼ ਅਧੀਨ ਵਿਭਾਗ ਵੱਲੋਂ ਵਿਭਿੰਨ ਖੋਜ ਪ੍ਰੋਜੈਕਟ ਉਲੀਕੇ ਜਾਂਦੇ ਹਨ। ਇਨ੍ਹਾਂ ਵਿੱਚੋਂ 340 ਦੇ ਕਰੀਬ ਪੁਸਤਕਾਂ ਪ੍ਰਕਾਸ਼ਤ ਹੋ ਚੁੱਕੀਆਂ ਹਨ।

ਇਹ ਖੋਜ ਪ੍ਰੋਜੈਕਟ ਹੇਠ ਲਿਖੀ ਵਿਉਂਤਬੰਦੀ ਅਧੀਨ ਤਿਆਰ ਕੀਤੇ ਜਾਂਦੇ ਹਨ : ਪੰਜਾਬੀ ਸਾਹਿਤ ਸੰਦਰਭ ਕੋਸ਼; ਲੇਖਕ ਜੀਵਨ ਤੇ ਰਚਨਾ ਲੜੀ; ਵਿਸ਼ਵ ਸਾਹਿਤ ਚਿੰਤਕ ਲੜੀ; ਪੰਜਾਬੀ ਸਾਹਿਤ ਦਾ ਇਤਿਹਾਸ ਲੜੀ; ਭਾਰਤੀ ਭਾਸ਼ਾਵਾਂ ਦੇ ਸਾਹਿਤ ਦਾ ਇਤਿਹਾਸ ਲੜੀ; ਵਿਸ਼ਵ ਸਾਹਿਤ ਸਿਧਾਂਤ ਗ੍ਰੰਥ ਅਨੁਵਾਦ ਲੜੀ; ਪੁਰਾਤਨ ਹੱਥ ਲਿਖਤ ਸਾਹਿਤ ਦੀ ਸੰਪਾਦਨਾ ਤੇ ਪ੍ਰਕਾਸ਼ਨਾ ਲੜੀ; ਪੰਜਾਬੀ ਸਾਹਿਤ ਰੂਪ : ਸਿਧਾਂਤ ਤੇ ਵਿਕਾਸ ਲੜੀ; ਮੇਰੀ ਪ੍ਰਤੀਨਿੱਧ ਰਚਨਾ ਲੜੀ; ਸਾਹਿਤਕ ਸ੍ਵੈਜੀਵਨੀ ਲੜੀ; ਜੀਵਨ ਤੇ ਪ੍ਰਤਿਭਾ ਲੜੀ; ਪੰਜਾਬ ਦੇ ਸਾਹਿਤਕਾਰ ਲੜੀ; ਚੋਣਵੀਂ ਸਾਹਿਤ ਸੰਪਾਦਨਾ ਤੇ ਪ੍ਰਕਾਸ਼ਨਾ ਲੜੀ; ਆਲੋਚਨਾਤਮਕ ਸਾਹਿਤ ਲੜੀ; ਸਿਰਜਣਾਤਮਕ ਸਾਹਿਤ ਪ੍ਰਕਾਸ਼ਨਾ ਲੜੀ ਆਦਿ।

ਵਿਭਾਗ ਵੱਲੋਂ ਜੀਵਨ ਤੇ ਰਚਨਾ ਲੜੀ ਅਧੀਨ ਸੂਫੀ ਕਵੀਆਂ ਬਾਰੇ ਹੇਠ ਲਿਖੀਆਂ ਪੁਸਤਕਾਂ ਪ੍ਰਕਾਸ਼ਤ ਹੋ ਚੁੱਕੀਆਂ ਹਨ : ਬਾਬਾ ਫਰੀਦ : ਜੀਵਨ ਤੇ ਰਚਨਾ (ਐਸ.ਐਸ.ਅਮੋਲ); ਸ਼ਾਹ ਹੁਸੈਨ : ਜੀਵਨ ਤੇ ਰਚਨਾ (ਜੀਤ ਸਿੰਘ ਸੀਤਲ), ਸੁਲਤਾਨ ਬਾਹੂ : ਜੀਵਨ ਤੇ ਰਚਨਾ (ਉਜਾਗਰ ਸਿੰਘ), ਅਲੀ ਹੈਦਰ : ਜੀਵਨ ਤੇ ਰਚਨਾ (ਉੱਤਮ ਸਿੰਘ ਭਾਟੀਆ), ਮੌਲਵੀ ਗੁਲਾਮ ਰਸੂਲ : ਜੀਵਨ ਤੇ ਰਚਨਾ (ਉੱਤਮ ਸਿੰਘ ਭਾਟੀਆ), ਮੀਰਾਂ ਸ਼ਾਹ ਜਲੰਧਰੀ : ਜੀਵਨ ਤੇ ਰਚਨਾ (ਗੁਲਜ਼ਾਰ ਸਿੰਘ ਕੰਗ) ਆਦਿ।

ਪੁਰਾਤਨ ਤੇ ਨਵੀਨ ਸਾਹਿਤ ਨੂੰ ਸੰਪਾਦਤ ਕਰਕੇ ਪ੍ਰਕਾਸ਼ਤ ਕਰਨਾ ਵਿਭਾਗ ਦਾ ਇੱਕ ਮਹੱਤਵਪੂਰਨ ਪ੍ਰੋਜੈਕਟ ਹੈ। ਇਸ ਪ੍ਰੋਜੈਕਟ ਅਧੀਨ ਸੂਫ਼ੀ ਸਾਹਿਤ ਦੇ ਹਵਾਲੇ ਨਾਲ ਹੇਠ ਲਿਖੀਆਂ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਗਈਆਂ ਹਨ : ਕਲਾਮ ਬੁੱਲ੍ਹੇ ਸ਼ਾਹ (ਪ੍ਰੀਤਮ ਸੈਨੀ), ਕਲਾਮ ਅਲੀ

ਹੈਦਰ (ਗੁਰਦੇਵ ਸਿੰਘ ਸਿੱਧੂ), ਫਰਦ ਫਕੀਰ ਦਾ ਕਲਾਮ (ਗੁਰਦੇਵ ਸਿੰਘ), ਚੋਣਵਾਂ ਸੂਫ਼ੀ ਕਲਾਮ : ਮੀਰਾਂ ਸ਼ਾਹ ਜਲੰਧਰੀ (ਗੁਲਜ਼ਾਰ ਸਿੰਘ ਕੰਗ), ਪਰਚੀਆਂ ਸੂਫ਼ੀ ਫਕੀਰਾਂ ਦੀਆਂ (ਦਵਿੰਦਰ ਸਿੰਘ ਉਸਾਹਨ) ਆਦਿ ।

ਪੰਜਾਬੀ ਸੂਫ਼ੀ ਸਾਹਿਤ ਸ਼ਾਹਮੁਖੀ ਲਿੱਪੀ ਵਿੱਚ ਲਿਖਿਆ ਗਿਆ ਹੈ । ਇਸ ਸਾਹਿਤ ਦਾ ਵਿਚਾਰਧਾਰਕ ਆਧਾਰ ਇਸਲਾਮ ਧਰਮ ਹੈ । ਇਸ ਲਈ ਸੂਫ਼ੀ ਸਾਹਿਤ ਅੰਦਰ ਇਸ ਧਰਮ ਨਾਲ ਸੰਬੰਧਤ ਬਹੁਤ ਸਾਰੀ ਸੰਕਲਪਾਤਮਕ ਪਰਿਭਾਸ਼ਕ ਸ਼ਬਦਾਵਲੀ ਵਰਤੀ ਗਈ ਹੈ । ਇਸ ਪਰਿਭਾਸ਼ਕ ਸ਼ਬਦਾਵਲੀ ਨੂੰ ਜਾਣੇ ਬਿਨਾਂ ਸੂਫ਼ੀ ਸਾਹਿਤ ਬਾਰੇ ਖੋਜ ਤੇ ਅਧਿਐਨ ਕਾਰਜ ਅਸੰਭਵ ਹੈ । ਇਸ ਔਕੜ ਤੇ ਸਮਾਧਾਨ ਹਿੱਤ ਵਿਭਾਗ ਵੱਲੋਂ ਕੋਸ਼ ਤਿਆਰ ਕਰਵਾਏ ਗਏ ਹਨ ਜਿਨ੍ਹਾਂ ਦੇ ਨਾਮ ਇਹ ਹਨ : ਪੰਜਾਬੀ ਸੂਫ਼ੀ-ਸਾਹਿਤ ਸੰਦਰਭ ਗ੍ਰੰਥ (ਗੁਰਦੇਵ ਸਿੰਘ), ਫ਼ਾਰਸੀ ਪੰਜਾਬੀ ਕੋਸ਼ (ਜੀਤ ਸਿੰਘ ਸ਼ੀਤਲ), ਪੰਜਾਬੀ ਫ਼ਾਰਸੀ ਕੋਸ਼ (ਗੁਲਵੰਤ ਸਿੰਘ) । ਉਪਰੋਕਤ ਮੰਤਵ ਅਧੀਨ ਵਿਭਾਗ ਵੱਲੋਂ ਸੂਫ਼ੀ ਮੱਤ ਬਾਰੇ ਲਿਖੇ ਪ੍ਰਮਾਣਕ ਗ੍ਰੰਥਾਂ ਦੇ ਅਨੁਵਾਦ ਕਰ ਕੇ ਪ੍ਰਕਾਸ਼ਤ ਕਰਵਾਇਆ ਗਿਆ ਹੈ : ਮਨਤਿੱਕੁਤੈਰ (ਖੁਲਾਸਾ) ਕ੍ਰਿਤ ਫਰੀਦੁਦੀਨ ਅੱਤਾਰ (ਗੁਰਦਿੱਤ ਸਿੰਘ ਪ੍ਰੇਮੀ), ਕਸ਼ਫੁਲ ਮਹਿਜੂਬ ਕ੍ਰਿਤ ਹਜ਼ਰਤ ਸ਼ੇਖ ਮਖਦੂਮ ਅਲੀ ਹੁਜਵੀਰੀ (ਕਾਲਾ ਸਿੰਘ ਬੇਦੀ), ਮਸਨਵੀ ਭਾਖਾ ਕ੍ਰਿਤ ਜਲਾਲ-ਉਦ-ਦੀਨ ਰੂਮ (ਭਾਈ ਮੰਗੂ ਜੀ) ।

ਪੰਜਾਬੀ ਸਾਹਿਤ ਉੱਤੇ ਹੋਏ ਖੋਜ, ਅਧਿਐਨ ਤੇ ਆਲੋਚਨਾਤਮਕ ਕਾਰਜਾਂ ਨੂੰ ਨਿਰੰਤਰ ਪ੍ਰਕਾਸ਼ਤ ਕਰਨ ਵਾਸਤੇ ਵਿਭਾਗ ਵੱਲੋਂ ਛਿਮਾਹੀ ਖੋਜ ਮੈਗਜ਼ੀਨ ਖੋਜ ਪੱਤ੍ਰਿਕਾ ਪ੍ਰਕਾਸ਼ਤ ਕੀਤਾ ਜਾਂਦਾ ਹੈ । ਇਸ ਦਾ ਪ੍ਰਕਾਸ਼ਨ 1967 ਈ: ਵਿੱਚ ਆਰੰਭ ਹੋਇਆ ਸੀ । ਇਸ ਦੇ 67 ਅੰਕ ਪ੍ਰਕਾਸ਼ਤ ਹੋ ਚੁੱਕੇ ਹਨ । ਸੂਫ਼ੀ ਸਾਹਿਤ ਦੇ ਵਿਸ਼ੇਸ਼ ਹਵਾਲੇ ਨਾਲ ਪ੍ਰਕਾਸ਼ਤ ਹੋਏ ਅੰਕਾਂ ਦਾ ਵੇਰਵਾ ਇਸ ਤਰ੍ਹਾਂ ਹੈ : ਬਾਬਾ ਫਰੀਦ ਵਿਸ਼ੇਸ਼ ਅੰਕ (7), ਸਾਈਂ ਬੁੱਲ੍ਹੇ ਸ਼ਾਹ ਵਿਸ਼ੇਸ਼ ਅੰਕ (23), ਸੂਫ਼ੀ ਕਾਵਿ ਵਿਸ਼ੇਸ਼ ਅੰਕ (33) । ਖੋਜ ਪੱਤ੍ਰਿਕਾ ਦੇ ਵਿਭਿੰਨ ਅੰਕਾਂ ਵਿੱਚ ਇਸ ਹਵਾਲੇ ਨਾਲ ਪ੍ਰਕਾਸ਼ਤ ਖੋਜ ਪੱਤਰਾਂ ਦਾ ਵੇਰਵਾ ਅਨੁਕ੍ਰਮਣਿਕਾ ਵਿਸ਼ੇਸ਼ ਅੰਕ (54) ਵਿੱਚ ਉਪਲੱਬਧ ਹੈ ।

ਵਿਭਾਗ ਵੱਲੋਂ ਬੁੱਲ੍ਹੇ ਸ਼ਾਹ : ਦੇ ਕਲਾਮ ਬਾਰੇ ਪੁਸਤਕ ਬੁੱਲ੍ਹੇ ਸ਼ਾਹ : ਆਲੋਚਨਾਤਮਕ ਅਧਿਐਨ (ਕਾਲਾ ਸਿੰਘ ਬੇਦੀ) ਪ੍ਰਕਾਸ਼ਤ ਕੀਤੀ ਗਈ ਹੈ ।

ਪ੍ਰਸਤੁਤ ਪੁਸਤਕ ਬੁੱਲ੍ਹੇ ਸ਼ਾਹ : ਜੀਵਨ ਤੇ ਰਚਨਾ ਪੰਜਾਬੀ ਸੂਫ਼ੀ ਸਾਹਿਤ ਬਾਰੇ ਹੋਇਆ ਮੁੱਲਵਾਨ ਖੋਜ ਕਾਰਜ ਹੈ । ਬੁੱਲ੍ਹੇ ਸ਼ਾਹ ਦਾ ਕਲਾਮ ਪੰਜਾਬੀ ਸੂਫ਼ੀ ਸਾਹਿਤ ਦਾ ਸ਼ਕਤੀਸ਼ਾਲੀ ਪ੍ਰਕਾਸ਼ ਹੈ । ਬੁੱਲ੍ਹੇ ਸ਼ਾਹ ਦਾ ਜਨਮ 1680 ਈ: ਵਿੱਚ ਕਸੂਰ ਸ਼ਹਿਰ ਦੇ ਨੇੜੇ ਵਸਦੇ ਪਿੰਡ ਪਾਂਡਕੋ ਵਿੱਚ ਹੋਇਆ ਸੀ । ਉਸ ਦਾ ਵਿਚਾਰਧਾਰਕ ਰਿਸ਼ਤਾ ਕਾਦਰੀ ਸੰਪ੍ਰਦਾ ਨਾਲ ਸੀ । ਉਸ ਦਾ ਮੁਰਸ਼ਦ ਸ਼ਾਹ ਅਨਾਇਤ ਇਸ ਸੰਪ੍ਰਦਾ ਨਾਲ ਸੰਬੰਧਤ ਆਪਣੇ ਵੇਲੇ ਦਾ ਸਥਾਪਤ ਸੂਫ਼ੀ ਫਕੀਰ ਸੀ । ਕਾਦਰੀ ਸੰਪ੍ਰਦਾ ਰਾਹੀਂ ਬੁੱਲ੍ਹੇ ਸ਼ਾਹ ਦਾ ਰੂਹਾਨੀ ਰਿਸ਼ਤਾ ਮੀਆਂ ਮੀਰ ਅਤੇ ਦਾਰਾ ਸ਼ਿਕੋਹ ਨਾਲ ਜਾ ਜੁੜਦਾ ਹੈ । ਬੁੱਲ੍ਹੇ ਸ਼ਾਹ ਨੇ ਗ੍ਰਹਿਸਤ ਧਾਰਨ ਨਹੀਂ ਸੀ ਕੀਤਾ । ਉਸਦੀ ਭੈਣ ਨੇ ਵੀ ਇਹੋ ਮਾਰਗ ਚੁਣਿਆ ਸੀ । ਇਹ ਜੀਵਨ ਚਲਨ ਕਾਦਰੀ ਸੰਪ੍ਰਦਾ ਦੀ ਤਰਜੀਹ ਸੀ ।

ਪੰਜਾਬ ਦੇ ਇਤਿਹਾਸ ਅੰਦਰ ਬੁੱਲ੍ਹੇ ਸ਼ਾਹ ਗੁਰੂ ਗੋਬਿੰਦ ਸਿੰਘ ਦਾ ਸਮਕਾਲੀ ਸੀ । ਇਹ ਵੀ ਮੰਨਿਆ ਜਾਂਦਾ ਹੈ ਕਿ ਉਸਨੂੰ ਗੁਰੂ ਦਰਸ਼ਨ ਪ੍ਰਾਪਤ ਹੋਏ ਸਨ । ਉਹ ਬਾਬਾ ਬੰਦਾ ਬਹਾਦਰ ਅਤੇ ਉਸ ਤੋਂ ਬਾਅਦ ਚੱਲੀ ਸਿੱਖ ਲਹਿਰ ਨਾਲ ਸੰਵਾਦੀ ਰੂਪ ਵਿੱਚ ਵਿਚਰਿਆ ਸੀ । ਇਸ ਦੇ ਪ੍ਰਮਾਣ ਵਜੋਂ ਉਸਦੇ ਕਲਾਮ ਵਿੱਚੋਂ ਇਹ ਮੁਖੜਾ ਅਕਸਰ ਹੀ ਪੇਸ਼ ਕੀਤਾ ਜਾਂਦਾ ਹੈ :

- ਦਰ ਖੁਲ੍ਹਾ ਹਸ਼ਰ ਅਜ਼ਾਬ ਦਾ,
  ਬੁਰਾ ਹਾਲ ਹੋਇਆ ਪੰਜਾਬ ਦਾ ।

ਇਸ ਕਾਲ ਅਧੀਨ ਪੰਜਾਬੀ ਦੇ ਹੋਰ ਪ੍ਰਸਿੱਧ ਰੁਕਨ ਇਹ ਹੋਏ ਹਨ: ਸ਼ਾਹ ਸ਼ਰਫ ਬਟਾਲਵੀ (1640-1724 ਈ.), ਹੈਦਰ ਅਲੀ (1690-1785 ਈ.), ਫਰਦ ਫਕੀਰ (1704-1800 ਈ.) । ਵਾਰਿਸ ਸ਼ਾਹ ਵੀ ਬੁੱਲ੍ਹੇ ਵੇਲੇ ਹੋਇਆ ਹੈ। ਇਹੋ ਸਮਾਂ ਭਾਈ ਮਨੀ ਸਿੰਘ ਦੇ ਸ਼ਹਾਦਤੀ ਭਰੇ ਵਖਿਆਨਾ ਦਾ ਹੈ । ਕੋਇਰ ਸਿੰਘ ਵੀ ਇਸ ਸਮੇਂ ਹੋਇਆ ਹੈ । ਕੇਸਰ ਸਿੰਘ ਛਿੱਬਰ, ਸਰੂਪ ਦਾਸ ਭੱਲਾ ਆਦਿ ਵਿਦਵਾਨ ਵੀ ਇਸੇ ਸਮੇਂ ਦੌਰਾਨ ਵਿਚਰੇ ਹਨ ।

ਸਿੱਖ ਸ਼ਹਾਦਤ ਦੀ ਸਿਖਰ ਦਾ ਵੀ ਇਹੋ ਵੇਲਾ ਹੈ। ਇਸ ਕਰਕੇ ਅਠਾਰਵੀਂ ਸਦੀ ਸਿਦਕ ਭਰੇ ਪੰਜਾਬੀ ਚਿੰਤਨ ਦੀ ਵੀ ਸਦੀ ਹੈ ।

ਬੁੱਲ੍ਹੇ ਸ਼ਾਹ ਇਸ ਦੌਰ ਦਾ ਸੂਫੀਆਨਾ ਪ੍ਰਕਾਸ਼ ਹੈ । ਉਹ ਵੀ ਜਦੋਂ ਹਾਕਮ, ਮੁੱਲਾਂ ਤੇ ਕਾਜ਼ੀ ਨੂੰ ਆਪਣੇ ਕਲਾਮ ਰਾਹੀਂ ਵੰਗਾਰਦਾ ਹੈ ਤਾਂ ਉਸ ਅੰਦਰਲਾ ਜ਼ੋਰ ਮਨਸੂਰ ਤੇ ਸਰਮਦ ਦੀ ਸ਼ਹਾਦਤ ਦੇ ਨਾਲ ਨਾਲ ਸ਼ਾਇਦ ਗੁਰੂ ਦੀ ਇਸ ਫਾਰਸੀ ਰਚਨਾ ਅੰਦਰੋਂ ਸ਼ਕਤੀ ਤੇ ਪ੍ਰੇਰਨਾ ਲੈਂਦਾ ਹੋਵੇਗਾ । ਆਪਣੇ ਇਮਾਨ, ਅਕੀਦੇ ਵਿੱਚ ਮਿਟ ਜਾਣ ਦਾ ਜਜ਼ਬਾ ਬੁੱਲ੍ਹੇ ਸ਼ਾਹ ਅੰਦਰ ਉਵੇਂ ਹੀ ਵਿਚਰਦਾ ਹੈ ਜਿਵੇਂ ਸਿੱਖ ਅਕਾਲਪੁਰਖ ਹਿਤ ਸੀਸ ਭੇਂਟ ਕਰਦੇ ਸਨ। ਇਸ ਭਾਵਆਤਮਕ ਸਾਂਝ ਦਾ ਪ੍ਰਮਾਣ ਹੈ ਕਿ ਸਮੂਹ ਪੰਜਾਬੀ ਅੱਜ ਤੱਕ ਵੀ ਬੁੱਲੇ ਨੂੰ ਉਵੇਂ ਹੀ ਗਾਉਂਦੇ ਹਨ ਜਿਵੇਂ ਕਦੇ ਬੁੱਲ੍ਹਾ ਖੁਦ ਨੱਚਦਾ ਗਾਉਂਦਾ ਹੁੰਦਾ ਸੀ । ਕਿਸੇ ਕਲਾਮ ਨੂੰ ਐਡੀ ਵੱਡੀ ਪ੍ਰਵਾਨਗੀ ਪਿੱਛੇ ਪੰਜਾਬ ਦੇ ਦਿਲ ਅੰਦਰ ਧੜਕਦੇ ਇੱਕੋ ਗੁਰੂ ਕਰਮ ਦਾ ਨਿਵਾਸ ਹੋਣਾ ਹੈ । ਬੁੱਲ੍ਹਾ ਅੱਜ ਵੀ ਪਾਕਿਸਤਾਨੀ ਹਾਕਮ ਧਿਰ ਦੀ ਅੱਖ ਅੰਦਰ ਰੜਕ ਪੈਦਾ ਕਰਦਾ ਰਹਿੰਦਾ ਹੈ । ਪਰ ਬਿਨਾਂ ਕਿਸੇ ਧਾਰਮਿਕ ਤੇ ਰਾਜਨੀਤਕ ਲੀਕ ਤੋਂ ਹਰ ਪੰਜਾਬੀ ਦੇ ਬੁੱਲਾ ਉੱਤੇ ਬੁੱਲ੍ਹਾਂ ਇਨ੍ਹਾਂ ਕਾਫੀਆਂ ਨਾਲ ਅੱਜ ਵੀ ਨੱਚਦਾ, ਖੇਡਦਾ, ਹੱਸਦਾ, ਗਾਉਂਦਾ ਸੁਣਾਈ ਦੇਂਦਾ ਹੈ:

- ਉੱਠ ਜਾਗ ਘੁਰਾੜੇ ਮਾਰ ਨਹੀਂ,
  ਇਹ ਸੌਣਾ ਤੇਰੇ ਦਰਕਾਰ ਨਹੀਂ ।

- ਉੱਠ ਗਏ ਗਵਾਂਢੋ ਯਾਰ,
  ਰੱਬਾ ਹੁਣ ਕੀ ਕਰੀਏ ।

- ਆਓ ਸਈਓ ਰਲ ਦਿਉ ਨੀ ਵਧਾਈ,
  ਮੈਂ ਵਰ ਪਾਇਆ ਰਾਂਝਾ ਮਾਹੀ ।

- ਇੱਕ ਰਾਂਝਾ ਮੈਨੂੰ ਲੋੜੀਂਦਾ ।
  ਕੁਨ-ਫਅਕੂਨੋਂ ਅੱਗੇ ਦੀਆਂ ਲੱਗੀਆਂ
  ਨੇਹੁੰ ਨਾ ਲਗੜਾ ਚੋਰੀ ਦਾ ।

- ਇਸ਼ਕ ਦੀ ਨਵੀਓਂ ਨਵੀਂ ਬਹਾਰ
ਜਾਂ ਮੈਂ ਸਬਕ ਇਸ਼ਕ ਦਾ ਪੜਿਆ, ਮਸਜਦ ਕੋਲੋਂ ਜੀਉੜਾ ਡਰਿਆ
ਡੇਰੇ ਜਾ ਠਾਕਰ ਦੇ ਵੜਿਆ, ਜਿੱਥੇ ਵੱਜਦੇ ਨਾਦ ਹਜ਼ਾਰ।

- ਇਲਮੋਂ ਬਸ ਕਰੀਂ ਓ ਯਾਰ।
ਹਾਜੀ ਲੋਕ ਮੱਕੇ ਨੂੰ ਜਾਂਦੇ,
ਮੇਰਾ ਰਾਂਝਾ ਮਾਹੀ ਮੱਕਾ,
ਨੀ ਮੈਂ ਕਮਲੀ ਹਾਂ।

- ਕਰ ਕੱਤਣ ਵੱਲ ਧਿਆਨ ਕੁੜੇ

- ਘੁੰਘਟ ਚੁੱਕ ਓ ਸੱਜਣਾ
ਹੁਣ ਸ਼ਰਮਾਂ ਕਾਹਨੂੰ ਰੱਖੀਆਂ ਵੇ।

- ਘੜਿਆਲੀ ਦਿਉ ਨਿਕਾਲ ਨੀ
ਅੱਜ ਪੀ ਘਰ ਆਇਆ ਲਾਲ ਨੀ।

- ਚਲੋ ਦੇਖੀਏ ਉਸ ਮਸਤਾਨੜੇ ਨੂੰ
ਜਿਦ੍ਹੀ ਤ੍ਰਿੰਝਣਾਂ ਦੇ ਵਿੱਚ ਪਈ ਏ ਧੁੰਮ

- ਢੋਲਾ ਆਦਮੀ ਬਣ ਆਇਆ।

- ਬੁੱਲ੍ਹਾ ਕੀ ਜਾਣਾ ਮੈਂ ਕੌਣ
ਨਾ ਮੈਂ ਮੋਮਨ ਵਿੱਚ ਮਸੀਤਾਂ, ਨਾਂ ਮੈਂ ਵਿੱਚ ਕੁਫਰ ਦੀਆਂ ਰੀਤਾਂ
ਨਾ ਮੈਂ ਪਾਕਾਂ ਵਿੱਚ ਪਲੀਤਾਂ, ਨਾ ਮੈਂ ਮੂਸਾ ਨਾ ਫਰਔਨ।

- ਬਹੁੜੀਂ ਵੇ ਤਬੀਬਾ ਮੈਂਡੀ ਜਿੰਦ ਗਈਆ
ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।

- ਭਾਵੇਂ ਜਾਣ ਨਾ ਜਾਣ ਵੇ ਵੇਹੜੇ ਆ ਵੜ ਮੇਰੇ।

- ਮਾਟੀ ਕੁਦਮ ਕਰੇਂਦੀ ਯਾਰ

- ਮੇਰੀ ਬੁੱਕਲ ਦੇ ਵਿੱਚ ਚੋਰ
  ਨੀ ਮੇਰੀ ਬੁੱਕਲ ਦੇ ਵਿੱਚ ਚੋਰ

- ਮੈਂ ਵੱਸਾਂ ਜੋਗੀ ਦੇ ਨਾਲ
  ਮੱਥੇ ਤਿਲਕ ਲਗਾ ਕੇ

- ਰਾਂਝਾ ਜੋਗੀੜਾ ਬਣ ਆਇਆ

- ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ

- ਸੱਦੋ ਨੀ ਮੈਨੂੰ ਧੀਦੋ ਰਾਂਝਾ ਹੀਰ ਨਾ ਆਖੋ ਕੋਈ।

- ਰਾਤੀਂ ਜਾਗੇਂ ਕਰੇਂ ਇਬਾਦਤ
  ਰਾਤੀਂ ਜਾਗਣ ਕੁੱਤੇ, ਤੈਂਥੋ ਉਤੇ।

- ਰੋਜੇ ਹੱਜ ਨਿਮਾਜ਼ ਨੀ ਮਾਏ,
  ਮੈਨੂੰ ਪੀਆ ਨੇ ਆਣ ਭੁਲਾਏ

- ਵੇਖੋ ਨੀ ਕੀ ਕਰ ਗਿਆ ਮਾਹੀ
  ਲੈ ਦੇ ਕੇ ਦਿਲ ਹੋ ਗਿਆ ਰਾਹੀ

ਪੰਜਾਬੀ ਸੂਫ਼ੀ ਕਾਵਿ ਦੇ ਚਾਰ ਮੀਨਾਰ ਹਨ: ਬਾਬਾ ਫਰੀਦ, ਸ਼ਾਹ ਹੁਸੈਨ, ਸੁਲਤਾਨ ਬਾਹੂ ਅਤੇ ਬੁੱਲ੍ਹੇ ਸ਼ਾਹ। ਬਾਬਾ ਫਰੀਦ ਨੇ ਬਾਰਵੀਂ ਤੋਂ ਪੰਦਰਵੀਂ ਸਦੀ ਦਰਮਿਆਨ ਇਸ ਕਾਵਿ ਦੀ ਪ੍ਰਤੀਨਿੱਧਤਾ ਕੀਤੀ ਸੀ। ਸ਼ਾਹ ਹੁਸੈਨ ਨੇ ਸੋਲਵੀਂ ਸਦੀ ਦੀ, ਸੁਲਤਾਨ ਬਾਹੂ ਨੇ ਸਤਾਰਵੀਂ ਸਦੀ ਦੀ ਅਤੇ ਬੁੱਲ੍ਹੇ ਸ਼ਾਹ ਨੇ ਅਠਾਰਵੀਂ ਸਦੀ ਦੀ ਪ੍ਰਤੀਨਿੱਧਤਾ ਕੀਤੀ ਸੀ।

ਵਿਦਵਾਨਾਂ ਨੇ ਸੂਫ਼ੀਆਂ ਵਾਸਤੇ ਵਲੀ ਸ਼ਬਦ ਵੀ ਵਰਤਿਆ ਹੈ। ਨਬੀ ਸ਼ਬਦ ਤੋਂ ਵੱਖ ਇਸ ਸ਼ਬਦ ਦੇ ਅਰਥ ਨੂੰ ਕੁਝ ਇਸ ਤਰ੍ਹਾਂ ਪ੍ਰਗਟ ਕੀਤਾ ਜਾ ਸਕਦਾ ਹੈ: ਨਬੀ ਉਹ ਜਿਸਨੂੰ ਅੱਲਾ ਨੇ ਆਪਣੇ ਲਈ ਚੁਣਿਆ, ਵਲੀ ਉਹ ਜਿਸਨੇ ਅੱਲ੍ਹਾ ਨੂੰ ਆਪਣੇ ਲਈ ਚੁਣਿਆ। ਇਸ ਤਰ੍ਹਾਂ ਨਬੀ ਪੈਗੰਬਰ ਹੋ ਗਿਆ ਅਤੇ ਵਲੀ ਆਸ਼ਕ ਹੋ ਗਿਆ। ਅੱਲ੍ਹਾ ਨੇ ਆਪਣੀ ਬਾਣੀ ਨਬੀ ਰਾਹੀਂ ਆਪਣੀ ਰਚਨਾ ਤੱਕ ਪੁੱਜਦੀ ਕੀਤੀ ਪਰ ਸੂਫ਼ੀ ਆਪਣੇ ਕਾਵਿ ਰਾਹੀਂ ਆਪਣੇ ਅੱਲਾ ਤੱਕ, ਆਪਣੇ ਮੂਲ ਤੱਕ, ਆਪਣੇ ਇਸ਼ਕ ਤੱਕ ਪਹੁੰਚਿਆ। ਇਸ ਕਾਵਿ ਅੰਦਰ ਵਸੀ ਖ਼ੂਬਸੂਰਤੀ ਇਸ ਪ੍ਰੇਮ ਭਾਵ ਦੀ ਸ਼ਿਦਤ ਕਾਰਨ ਹੋਂਦਸ਼ੀਲ ਹੈ। ਬੁੱਲ੍ਹੇ ਸ਼ਾਹ ਨੂੰ ਇਸ ਨਜ਼ਰ ਤੋਂ ਵੇਖਿਆਂ ਉਸਦੀਆਂ ਕਾਫ਼ੀਆਂ ਅੰਦਰ ਵਸਦਾ ਰਾਂਝਾ ਸ਼ਬਦ ਆਪਣੀ ਅਰਥ ਅਮੀਰੀ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸ ਭਾਵ ਸਦਕਾ ਬੁੱਲ੍ਹਾ ਹੀਰ ਬਣ

ਰਾਂਝਾ ਰਾਂਝਾ ਕੂਕਦਾ ਰਾਂਝਾ ਹੀ ਹੋ ਜਾਂਦਾ ਹੈ। ਉਸ ਅੰਦਰ ਵਸਦੀ ਪ੍ਰੀਤ ਮਿਲਨ ਦੀ ਤਾਂਘ ਅੱਲ੍ਹਾ ਦੇ ਦੀਦਾਰ ਲਈ ਆਪੇ ਨੂੰ ਮੇਟ ਦਿੰਦੀ ਹੈ। ਇਹ ਸ਼ਿੱਦਤ ਹੀ ਇਸ ਕਾਫੀ ਕਾਵਿ ਨੂੰ ਜਨਮ ਦੇਂਦੀ ਹੈ:

- ਘੁੰਘਟ ਚੁੱਕ ਓ ਸੱਜਣਾ
  ਹੁਣ ਸ਼ਰਮਾਂ ਕਾਹਨੂੰ ਰੱਖੀਆਂ ਵੇ।

ਉਸਦਾ ਅੱਲ੍ਹਾ ਨਬੀ ਦੇ ਅੱਲ੍ਹਾ ਨਾਲੋਂ ਇੱਥੇ ਆ ਕੇ ਵੱਖ ਹੋ ਜਾਂਦਾ ਹੈ। ਬੁੱਲ੍ਹੇ ਦੀ ਕਾਇਆ ਨੂੰ ਅੱਲ੍ਹਾ ਦੀ ਝਲਕ ਨੂਰ ਬਖ਼ਸ਼ਦੀ ਹੈ। ਉਹ ਨੂਰੋ ਨੂਰ ਹੋ ਜਾਂਦਾ ਹੈ। ਅੱਲਾ ਦੀ ਦੀਦਾਰੀ ਕਰਾਮਾਤ ਨਾਲ ਨਬੀ ਭੈ ਭੀਤ ਹੋ ਜਾਂਦਾ ਹੈ ਪਰ ਬੁੱਲ੍ਹਾ ਨੱਚ ਉੱਠਦਾ ਹੈ। ਨੂਰੋ ਨੂਰ ਹੋਇਆ ਬੁੱਲ੍ਹਾ ਗੀਤ ਬਣ ਜਾਂਦਾ ਹੈ, ਪ੍ਰੇਮ ਦਾ, ਇਸ਼ਕ ਦਾ ਗੀਤ। ਨਬੀ ਦੀ ਵਹੀ ਤੇ ਸੂਫ਼ੀ ਦੀ ਬਾਣੀ ਇਸ ਢੰਗ ਨਾਲ ਇੱਕ ਦੂਸਰੇ ਤੋਂ ਨਿਆਰੀਆਂ ਹਨ। ਇਸ ਬਰੀਕ ਲੀਕ ਨੂੰ ਲੱਭਣ ਤੋਂ ਬਿਨਾਂ ਸੂਫ਼ੀ ਕਾਵਿ ਦਾ ਅਧਿਐਨ ਨੂੰ ਕਿਉਂ ਪ੍ਰੇਰਦਾ ਰਹਿੰਦਾ ਹੈ! ਉਸਦੀ ਜ਼ੁਬਾਨ ਬਿਨਾਂ ਕਿਸੇ ਉਚੇਚ ਤੋਂ ਅੱਜ ਵੀ ਕਿਉਂ ਬੁੱਲ੍ਹੇ ਦੀ ਕਾਫ਼ੀ ਨਾਲ ਸੁਆਦ ਸੁਆਦ ਹੋਈ ਰਹਿੰਦੀ ਹੈ! ਬੁੱਲ੍ਹਾ ਕਿਉਂ ਉਸਨੂੰ ਆਪਣੇ ਅੰਦਰ ਵਸਦਾ ਹੱਸਦਾ ਅਨੁਭਵ ਹੁੰਦਾ ਹੈ। ਇਹ ਘੁੰਡੀ ਹੀ ਪੰਜਾਬੀ ਪਾਠਕ ਦੀ ਪਿਆਸ ਨੂੰ ਵਧਾਉਂਦੀ ਹੈ। ਇਸ ਮਜ਼ਬੂਰੀ ਹਿੱਤ ਬੁੱਲ੍ਹੇ ਦੀ ਕਲਾਮ ਦੀ ਮੰਗ ਸਦਾ ਕਾਇਮ ਰਹਿੰਦੀ ਹੈ ਅਤੇ ਇਸ ਦੇ ਨਵੇਂ ਸੰਸਕਰਨ ਪ੍ਰਕਾਸ਼ਤ ਕਰਨੇ ਪੈਂਦੇ ਹਨ।

ਪ੍ਰਸਤੁਤ ਪੁਸਤਕ ਦੇ ਪੰਜਵੇਂ ਸੰਸਕਰਨ ਦੀ ਪ੍ਰਕਾਸ਼ਨਾ ਦਾ ਸਬੱਬ ਵੀ ਇਹੋ ਹੈ।

ਅੱਲਾ ਜਿਸ ਨੂੰ ਪਿਆਰ ਕਰਦਾ ਹੈ ਉਹ ਨਬੀ ਹੈ ਅਤੇ ਜਿਸਨੂੰ ਅੱਲਾ ਨਾਲ ਇਸ਼ਕ ਹੋ ਗਿਆ ਉਹ ਸੂਫ਼ੀ ਹੈ।

ਅੱਲਾ ਨੂੰ ਸਿੱਧਮ ਸਿੱਧਾ ਮਿਲ ਲੈਣ ਦੇ ਲੋਕਾਈ ਅੰਦਰਲੇ ਚਾਅ ਅੱਗੇ ਪੁਜਾਰੀ ਵਰਗ ਖੰਦਕ ਬਣ ਵਿਚਰਦਾ ਹੈ। ਬੁੱਲ੍ਹੇ ਦਾ ਕਾਵਿ ਇਸ ਖੰਦਕ ਨੂੰ ਮੇਟ ਦੇਣ ਦਾ ਹੋਕਾ ਬਣ ਜਾਂਦਾ ਹੈ। ਇਸ ਤਰ੍ਹਾਂ ਇਹ ਕਾਵਿ ਲੋਕਾਈ ਦੀ ਜ਼ੁਬਾਨ ਹੋ ਜਾਂਦਾ ਹੈ। ਉਸਨੂੰ ਇਸ ਅੰਦਰੋਂ ਪੁਜਾਰੀ ਵਰਗ ਦੇ ਕਰਮ ਕਾਂਡ ਤੋਂ ਮੁਕਤੀ ਦਾ ਮਾਰਗ ਨਜ਼ਰੀ ਪੈਂਦਾ ਹੈ। ਵਰਤਮਾਨ ਕਾਲ ਅੰਦਰ ਵੀ ਪੁਜਾਰੀ ਤੇ ਲੋਕਾਈ ਦਰਮਿਆਨ ਇਹ ਝਗੜਾ ਬਰਕਰਾਰ ਹੈ। ਇਸ ਲਈ ਬੁੱਲ੍ਹਾ ਅੱਜ ਵੀ ਪੰਜਾਬੀ ਲੋਕਮਨ ਦੀ ਜੀਭ ਬਣਿਆ ਹੋਇਆ ਹੈ। ਉਸ ਦੇ ਇਹ ਦੋਹੜੇ ਤਾਂ ਪੰਜਾਬੀ ਭਾਸ਼ਾ ਦੇ ਮੁਹਾਵਰੇ ਹੀ ਬਣ ਗਏ ਹਨ :

- ਬੁੱਲ੍ਹਿਆ ਧਰਮਸ਼ਾਲਾ ਧੜਵਾਈ ਰਹਿੰਦੇ, ਠਾਕੁਰ ਦਵਾਰੇ ਠੱਗ
  ਵਿੱਚ ਮਸੀਤਾਂ ਕੁਸੱਤੀਏ ਰਹਿੰਦੇ ਤੇ ਆਸ਼ਕ ਰਹਿਣ ਅਲੱਗ।

- ਬੁੱਲ੍ਹਿਆ ਆਸ਼ਕ ਹੋਇਉਂ ਰੱਬ ਦਾ, ਮੁਲਾਮਤ ਹੋਈ ਲਾਖ।
  ਲੋਗ ਕਾਫਰ ਕਾਫਰ ਆਖਦੇ, ਤੂੰ ਆਹੋ ਆਹੋ ਆਖ।

- ਬੁੱਲ੍ਹਿਆ ਪੀ ਸ਼ਰਾਬ ਤੇ ਖਾ ਕਬਾਬ, ਹੇਠ ਬਾਲ ਹੱਡਾਂ ਦੀ ਅੱਗ
  ਚੋਰੀ ਕਰ ਤੇ ਭੰਨ ਘਰ ਰੱਬ ਦਾ, ਉਸ ਠੱਗਾਂ ਦੇ ਠੱਗ ਨੂੰ ਠੱਗ।

- ਭੱਠ ਨਮਾਜ਼ਾ ਤੇ ਚਿੱਕੜ ਰੋਜ਼ੇ, ਕਲਮੇ ਤੇ ਫਿਰ ਗਈ ਸਿਆਹੀ
  ਬੁੱਲ੍ਹੇ ਸ਼ਾਹ ਸ਼ੁਹੁ ਅੰਦਰੋਂ ਮਿਲਿਆ, ਭੁੱਲੀ ਫਿਰੇ ਲੋਕਾਈ।

- ਬੁੱਲ੍ਹੇ ਸ਼ਾਹ ਉਹ ਕੌਣ ਹੈ, ਉਤਮ ਤੇਰਾ ਯਾਰ
  ਓਸੇ ਕੇ ਹਾਥ ਕੁਰਾਨ ਹੈ, ਉਸੇ ਗਲ ਜ਼ੁੰਨਾਰ।

- ਬੁੱਲ੍ਹੇ ਨੂੰ ਲੋਕ ਮੱਤੀਂ ਦੇਂਦੇ, ਬੁੱਲ੍ਹਿਆ ਤੂੰ ਜਾ ਬਹੁ ਮਸੀਤੀ।
  ਵਿੱਚ ਮਸੀਤਾਂ ਕੀ ਕੁਝ ਹੁੰਦਾ, ਜੇ ਦਿਲੋਂ ਨਮਾਜ਼ ਨਾ ਕੀਤੀ।

- ਆਪਣੇ ਤਨ ਦੀ ਖ਼ਬਰ ਨਾ ਕਾਈ ਸਾਜਨ ਦੀ ਖ਼ਬਰ ਲਿਆਵੇ ਕੌਣ
  ਨਾ ਹੂੰ ਖਾਕੀ ਨਾ ਹੂੰ ਆਤਸ਼, ਨਾ ਹੂੰ ਪਾਣੀ ਪਾਉਣ

- ਬੁੱਲ੍ਹੇ ਸ਼ਾਹ ਚਲ ਓਥੇ ਚਲੀਏ, ਜਿੱਥੇ ਸਾਰੇ ਹੋਵਣ ਅੰਨ੍ਹੇ
  ਨਾ ਕੋਈ ਸਾਡੀ ਕਦਰ ਪਛਾਣੇ, ਨਾ ਕੋਈ ਸਾਨੂੰ ਮੰਨੇ।

- ਬੁੱਲ੍ਹੇ ਕੋਲੋਂ ਚੁੱਲ੍ਹਾ ਚੰਗਾ, ਜਿਸ ਘਰ ਤਾਅਮ ਪਕਾਈ ਦਾ
  ਰਲ ਫ਼ਕੀਰਾਂ ਮਜਲਿਸ ਕੀਤੀ, ਭੋਰਾ ਭੋਰਾ ਖਾਈ ਦਾ।

ਉਪਰੋਕਤ ਕਾਫੀ ਮੁਖੜੇ ਤੇ ਦੋਹੜੇ ਅੱਜ ਦੀ ਪੰਜਾਬੀ ਲੋਕ ਗਾਇਕੀ ਦੀ ਰੂਹ ਬਣੇ ਹੋਏ ਹਨ। ਇਹ ਜਿੱਥੇ ਦਿਲ ਅੰਦਰ ਵਸਦੀ ਖੁਲ੍ਹ ਖਿਆਲੀ ਤਰਜਮਾਨੀ ਕਰਦੇ ਹਨ ਉਥੇ ਪੰਜਾਬੀ ਦਿਲ ਆਪਣੇ ਪਿਆਰ ਤੋਂ ਸਾਹ ਜਿੰਨੀ ਵਿੱਥ ਦੀ ਦੂਰੀ ਵੀ ਝੱਲਣ ਦਾ ਜਿਗਰਾ ਨਹੀਂ ਰੱਖ ਸਕਦੇ ਤੇ ਨਾ ਹੀ ਅੱਲ੍ਹਾ ਨੂੰ, ਆਪਣੇ ਇਸ਼ਕ ਨੂੰ ਉਹ ਅੱਖੋਂ ਓਹਲੇ ਛੁਪੇ ਰਹਿਣ ਦੀ ਆਗਿਆ ਬਖ਼ਸ਼ਦੇ ਹਨ ਇਸ ਬਦਲੇ ਉਹ ਹੱਸ ਕੇ ਸ਼ਹਾਦਤ ਕਬੂਲ ਕਰ ਲੈਣ ਲਈ ਕਮਲੇ ਹੋ ਜਾਂਦੇ ਹਨ। ਇਸ ਲਈ ਪੰਜਾਬੀ ਦਿਲ ਦੀਆਂ ਇਨ੍ਹਾਂ ਸੁਭਾਵਕ ਖੂਬੀਆਂ ਨਾਲ ਉਸਰੀ ਸਾਂਝ ਕਾਰਨ ਉਨ੍ਹਾਂ ਨੇ ਇਸ ਕਾਵਿ ਸੰਗ ਬੁੱਲ੍ਹੇ ਨੂੰ ਆਪਣੇ ਬੁੱਲਾਂ ਉਤੇ ਪੱਕਾ ਹੀ ਵਸਾ ਲਿਆ ਹੈ।

ਕਦੇ ਕਾਜ਼ੀ ਤੇ ਮੁੱਲਾਂ ਨੇ ਬੁੱਲ੍ਹੇ ਦੀ ਲਾਸ਼ ਨੂੰ ਕਬਰੇ ਪਾਉਣ ਵਾਸਤੇ ਕਸੂਰ ਦੇ ਕਬਰਸਤਾਨ ਅੰਦਰ, ਢਾਈ ਹੱਥ ਥਾਂ ਦੇਣ ਦੀ ਆਗਿਆ ਨਹੀਂ ਸੀ ਦੇਣ ਦਿੱਤੀ, ਸੁਣਿਆ ਹੈ ਅੱਜ ਦਾ ਕਸੂਰ ਸ਼ਹਿਰ ਬੁੱਲ੍ਹੇ ਦੀ ਕਬਰ ਦੁਆਲੇ ਹੀ ਆਣ ਵਸਿਆ ਹੈ। ਬੁੱਲ੍ਹੇ ਦੀ ਮ੍ਰਿਤੂ 1758 ਈ. ਵਿੱਚ ਹੋਈ ਸੀ।

ਇਸੇ ਨੂੰ ਵਲੀ ਆਖਦੇ ਹਨ ਵਲੀ ਉਹ ਜਿਸ ਨੇ ਅੱਲ੍ਹਾ ਨੂੰ ਆਪਣਾ ਬਣਾ ਲਿਆ ਅਤੇ ਸੂਫ਼ੀ ਸ਼ਬਦ ਸਫ਼ਾ ਸ਼ਬਦ ਤੋਂ ਬਣਿਆ ਹੈ ਜਿਸਦਾ ਅਰਥ ਪਾਕ ਪਵਿੱਤਰ ਹੋਣ ਤੋਂ ਹੈ। ਉਹ ਦਿਲ ਜਿਸਨੇ ਆਪਣੇ ਆਪਨੂੰ ਇੰਨਾ ਸਾਫ ਪਾਕ ਕਰ ਲਿਆ ਤਾਂ ਜੋ ਉਸਦਾ ਇਸ਼ਕ ਇਸ ਅੰਦਰ ਵਸਣੋਂ ਇਨਕਾਰ ਨਾ ਕਰ ਸਕੇ। ਬਸ ਉਸ ਦਾ ਕੰਮ ਤਾਂ ਹੁਣ ਉਸ ਇੱਕ ਦੀ ਉਡੀਕ ਵਿੱਚ ਵਿੱਛ ਜਾਣਾ ਹੀ ਰਹਿ ਗਿਆ ਹੈ। ਇਹ ਅਵਸਥਾ ਹੀ ਇਹੋ ਜਿਹਾ ਕਾਵਿ ਰਚ ਸਕਦੀ ਹੈ:-

- ਭਾਵੇਂ ਜਾਣ ਨਾ ਜਾਣ ਵੇ ਵਿਹੜੇ ਆ ਵੜ ਮੇਰੇ।
ਮੈਂ ਤੇਰੇ ਕੁਰਬਾਨ ਵੇ ਵਿਹੜੇ ਆ ਵੜ ਮੇਰੇ।

- ਤੇਰੇ ਜਿਹਾ ਮੈਨੂੰ ਹੋਰ ਨਾ ਕੋਈ ਢੂੰਡਾਂ ਜੰਗਲ ਬੇਲੇ ਰੋਹੀ,
ਢੂੰਡਾਂ ਤਾਂ ਸਾਰਾ ਜਹਾਨ ਵੇ ਵਿਹੜੇ ਆ ਵੜ ਮੇਰੇ।

ਬੁੱਲ੍ਹੇ ਦਾ ਜੋਗੀ ਅਤੇ ਇਸ਼ਕ ਦਾ ਪਾਤਰ ਅੱਲ੍ਹਾ ਹੀ ਹੈ ਕੋਈ ਹੋਰ ਨਹੀਂ। ਇਸ ਪ੍ਰਸੰਗ ਹਿੱਤ ਹੇਠ ਲਿਖੇ ਮੁੱਖੜੇ ਵਾਲੀਆ ਕਾਫ਼ੀਆਂ ਵਾਚੀਆਂ ਜਾ ਸਕਦੀਆਂ ਹਨ :

ਮੈਂ ਵੈਸਾਂ ਜੋਗੀ ਦੇ ਨਾਲ, ਮੱਥੇ ਤਿਲਕ ਲਗਾ ਕੇ ।
ਲੱਖਾਂ ਗਏ ਹਜ਼ਾਰਾਂ ਆਏ, ਉਸ ਦੇ ਭੇਤ ਕਿਸੇ ਨਾ ਪਾਏ
ਗੱਲਾਂ ਤਾਂ ਮੂਸੇ ਨਾਲ, ਪਰ ਕੋਹ ਤੂਰ ਚੜ੍ਹਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ, ਮੱਥ, ਤਿਲਕ ਲਗਾ ਕੇ।

ਰਹੁ ਰਹੁ ਉਏ ਇਸ਼ਕਾ ਮਾਰਿਆ ਈ।
ਕਹੁ ਕਿਸ ਨੂੰ ਪਾਰ ਉਤਾਰਿਆ ਈ।

ਆਦਮ ਕਣਕੋਂ ਮਨ੍ਹਾ ਕਰਾਇਆ, ਆਪੇ ਮਗਰ ਸ਼ੈਤਾਨ ਦੁੜਾਇਆ,
ਕੱਢ ਬਹਿਸਤੋਂ ਜ਼ਮੀਨ ਰੁਲਾਇਆ, ਕੰਡ ਪਸਾਰ ਪਸਾਰਿਆ ਈ।

ਇਸ ਕਾਫ਼ੀ ਵਿੱਚ ਹੀ ਉਹ ਬੰਦ ਸ਼ਾਮਲ ਹੈ ਜਿਸ ਨੂੰ ਬੁੱਲ੍ਹੇ ਵੱਲੋਂ ਉਸ ਵੇਲੇ ਦੇ ਪੰਜਾਬ ਦੀ ਰਾਜਨੀਤਿਕ ਸਥਿਤੀ ਉਤੇ ਟਿੱਪਣੀ ਦੇ ਰੂਪ ਵਿੱਚ ਵਿਚਾਰਿਆ ਜਾਂਦਾ ਹੈ :

ਮੁਗਲਾਂ ਜ਼ਹਿਰ ਪਿਆਲੇ ਪੀਤੇ, ਭੂਰੀਆਂ ਵਾਲੇ ਰਾਜੇ ਕੀਤੇ
ਸਭ ਅਸ਼ਰਾਫ ਫਿਰਨ ਚੁੱਪ ਕੀਤੇ, ਭਲਾ ਉਹਨਾਂ ਨੂੰ ਝਾੜਿਆ ਈ।
ਰਹੁ ਰਹੁ ਉਏ ਇਸ਼ਕਾ ਮਾਰਿਆ ਈ।

ਬੁੱਲ੍ਹਾ ਜਦੋਂ ਸ਼ਾਹ ਅਨਾਇਤ ਨੂੰ ਵੀ ਸੰਬੋਧਤ ਹੁੰਦਾ ਹੈ ਤਾਂ ਉਸ ਵੇਲੇ ਵੀ ਉਹ ਅੱਲ੍ਹਾ ਨੂੰ ਹੀ ਮੁਖਾਤਿਬ ਹੋ ਰਿਹਾ ਹੁੰਦਾ ਹੈ। ਉਸ ਦੇ ਕਾਵਿ ਦਾ ਪ੍ਰਧਾਨ ਸੰਬੋਧਨ ਅੱਲ੍ਹਾ ਸਨਮੁੱਖ ਹੀ ਹੈ। ਉਸਦੀ ਤੜਪ ਉਸੇ ਲਈ ਹੈ। ਉਸਦਾ ਇਸ਼ਕ ਉਹ ਹੀ ਹੈ। ਉਸਦਾ ਮਾਹੀ, ਜੋਗੀ, ਰਾਂਝਾ ਉਹੀ ਹੈ ਉਹ ਉਸਦੇ ਪ੍ਰਤੱਖ ਦੀਦਾਰ ਅਤੇ ਸਪਰਸ਼ ਲਈ ਆਪਾ ਰੀਣ ਕਰ ਲੈਂਦਾ ਹੈ। ਉਹ ਮਿਹਣਾ ਵੀ ਉਸਨੂੰ ਹੀ ਮਾਰਦਾ ਹੈ ਅਤੇ ਉਸਦਾ ਵਿਛੋੜਾ ਬੁੱਲ੍ਹੇ ਲਈ ਅਸਹਿ ਹੈ। ਉਹ ਹੀ ਉਸਦਾ ਢੋਲਾ ਹੈ ਜਿਹੜਾ ਆਦਮੀ ਬਣ ਆਉਂਦਾ ਹੈ :

- ਢੋਲਾ ਆਦਮੀ ਬਣ ਆਇਆ

ਬਸ ਬੁੱਲ੍ਹੇ ਦਾ ਇਸ਼ਕ ਸ਼ਹਾਦਤ ਦੀ ਬੇਹੱਦ ਹੈ। ਕਾਜ਼ੀ, ਮੁੱਲਾ ਤੇ ਸਮੁੱਚਾ ਕਰਮ ਕਾਂਡ ਉਸ ਲਈ ਬੇਅਰਥ ਹਨ। ਜਿਸ ਵਾਸਤੇ ਉਸਨੇ ਆਪਣਾ ਦਿਲ ਪਾਕ ਸਾਫ਼ ਕੀਤਾ ਹੈ ਬਸ ਉਸਦੀ ਹੀ ਉਸਨੂੰ ਉਡੀਕ ਹੈ। ਇਹ ਉਡੀਕ ਹੀ ਉਸ ਲਈ ਔਖੀ ਹੈ। ਇਹ ਮੁੱਕੇ ਇਸ ਵਾਸਤੇ ਹੀ ਉਹ ਕੂਕਦਾ, ਨੱਚਦਾ, ਗਾਉਂਦਾ ਹੈ। ਉਸਦਾ ਸਾਰਾ ਕਾਵਿ ਇਸ ਉਡੀਕ ਦੀ ਵਿੱਥ ਨੂੰ ਭਰ ਦੇਣ ਦੇ ਚਾਅ ਅੰਦਰੋਂ ਫੁੱਟਿਆ ਹੈ। ਇਸ ਅੰਦਰ ਵਸੀ ਸ਼ਿਦਤ ਨੂੰ ਇਸੇ ਤਰ੍ਹਾਂ ਸਮਝਿਆ ਜਾ ਸਕਦਾ ਹੈ।

ਨਿੱਜੀ ਯਤਨਾਂ ਤੋਂ ਅਲੱਗ ਬੁੱਲ੍ਹੇ ਸ਼ਾਹ ਦਾ ਕਲਾਮ ਯੂਨੀਵਰਸਿਟੀ ਪੱਧਰ ਉੱਤੇ ਪਹਿਲੀ ਵਾਰ 1939 ਈ. ਵਿੱਚ ਪ੍ਰਕਾਸ਼ਤ ਹੋਇਆ ਸੀ। ਇਸ ਨੂੰ ਪੰਜਾਬ ਯੂਨੀਵਰਸਿਟੀ, ਲਾਹੌਰ ਵੱਲੋਂ ਪ੍ਰਕਾਸ਼ਤ ਕੀਤਾ ਗਿਆ ਸੀ। ਇਸ ਪੁਸਤਕ ਵਿੱਚ 50 ਕਾਫ਼ੀਆਂ ਸ਼ਾਮਲ ਕੀਤੀਆਂ ਗਈਆਂ ਸਨ। ਇਸ ਦੀ ਸੰਪਾਦਨਾ ਦਾ ਕਾਰਜ ਡਾ. ਮੋਹਨ ਸਿੰਘ ਦੀਵਾਨਾ ਨੇ ਕੀਤਾ ਸੀ। ਨਵੀਂ ਖੋਜ ਅਨੁਸਾਰ ਬੁੱਲ੍ਹੇ ਸ਼ਾਹ ਦੀ ਕੁਲ ਰਚਨਾ 156 ਕਾਫ਼ੀਆਂ, 3 ਸੀਹਰਫੀਆਂ, 40 ਗੰਢਾਂ, 1 ਬਾਰਾਮਾਹ, 1 ਅਠਵਾਰਾ ਅਤੇ 49 ਦੋਹੜੇ ਸਹੀ ਕੀਤੇ ਗਏ ਹਨ।

ਸੂਫ਼ੀ ਕਾਵਿ ਦਾ ਲਿਖਤ ਰੂਪ ਸ਼ਾਹਮੁਖੀ ਲਿੱਪੀ ਉੱਤੇ ਆਧਾਰਤ ਹੈ। ਸੂਫੀ ਕਵੀਆਂ ਨੇ ਵਿਚਾਰ ਪ੍ਰਗਟ ਕਰਨ ਲਈ ਕਿਤੇ ਕਿਤੇ ਇਸਦੇ ਅੱਖਰਾਂ ਦੀ ਸੂਰਤ ਨੂੰ ਖਿਆਲ ਦਾ ਮਾਧਿਅਮ ਬਣਾਇਆ ਹੈ। ਜਿਵੇਂ :-

- ਅਹਿਦ ਅਹਿਮਦ ਵਿੱਚ ਫਰਕ ਨਾ ਬੁੱਲ੍ਹਿਆ,
  ਇੱਕ ਰੱਤੀ ਭੇਤ ਮਰੋੜੀ ਦਾ

- ਬੁੱਲ੍ਹਿਆ ਜੈਸੀ ਸੂਰਤ ਐਨ ਦੀ, ਤੈਸੀ ਸੂਰਤ ਗੈਨ
  ਇੱਕ ਨੁਕਤੇ ਦਾ ਫੇਰ ਹੈ, ਭੁੱਲਾ ਫਿਰੇ ਜਹਾਨ

- ਐਨ ਗੈਨ ਦੀ ਹਿੱਕਾ ਸੂਰਤ ਇੱਕ ਨੁੱਕਤੇ ਸ਼ੋਰ ਮਚਾਇਆ ਏ।

ਇਨ੍ਹਾਂ ਦੋਹੜੇ ਅਤੇ ਕਾਫ਼ੀਆਂ ਵਿੱਚ ਪੇਸ਼ ਖਿਆਲ ਲਿੱਪੀ ਦੇ ਅੱਖਰਾਂ ਦੀ ਸੂਰਤ ਦੇ ਗਿਆਨ ਤੋਂ ਬਿਨ੍ਹਾਂ ਸਮਝ ਨਹੀਂ ਆ ਸਕਦੇ। ਇੱਥੇ ਅਹਿਦ ਅਹਿਮਦ ਅਤੇ ਐਨ ਗੈਨ ਦੀ ਸੂਰਤ ਵਿੱਚ ਸਿਰਫ ਮਰੋੜੀ ਤੇ ਨੁਕਤੇ ਦਾ ਹੀ ਭੇਦ ਹੈ । ਇਸ ਭਾਂਤ ਦੇ ਕਾਵਿ ਨੂੰ ਸਮਝਣ ਲਈ ਪੰਜਾਬੀ ਪਾਠਕ ਜਾਂ ਵਿਦਵਾਨ ਲਈ ਸ਼ਾਹਮੁਖੀ ਲਿਪੀ ਦਾ ਗਿਆਨ ਨਾ ਹੋਣ ਕਾਰਨ ਇਹ ਅਯੋਗਤਾ ਸੂਫ਼ੀ ਕਾਵਿ ਦੇ ਅਧਿਐਨ ਵੇਲੇ ਔਕੜ ਬਣ ਖੜ ਜਾਂਦੀ ਹੈ।

ਡਾ. ਜੀਤ ਸਿੰਘ ਸੀਤਲ ਪੰਜਾਬੀ ਖੋਜ ਸਾਹਿਤ ਦੇ ਖੇਤਰ ਦਾ ਸਥਾਪਤ ਨਾਮ ਹੈ। ਉਹ ਪੰਜਾਬੀ ਸਾਹਿਤ ਅਧਿਐਨ ਵਿਭਾਗ ਦਾ 1972 ਤੋਂ 1978 ਈ. ਤੱਕ ਮੁਖੀ ਰਿਹਾ ਸੀ। ਜੀਤ ਸਿੰਘ ਸੀਤਲ ਪੰਜਾਬੀ ਯੂਨੀਵਰਸਿਟੀ ਪਟਿਆਲੇ ਦੀਆਂ ਸਾਹਿਤ ਬਾਰੇ ਖੋਜ ਯੋਜਨਾਵਾਂ ਦਾ ਅਹਿਮ ਰੁਕਨ ਸੀ। ਉਸ ਨੇ ਹੀਰ ਵਾਰਿਸ ਨੂੰ ਸੰਪਾਦਤ ਕਰਕੇ ਵੱਡੀ ਮੁੱਲਵਾਨ ਖੋਜ ਕੀਤੀ ਸੀ। ਇਸ ਖੋਜ ਉਤੇ ਹੀ ਉਸ ਨੂੰ ਪੀ-ਐਚ.ਡੀ. ਦੀ ਉਪਾਧੀ ਹਾਸਿਲ ਹੋਈ ਸੀ। ਪੰਜਾਬੀ ਯੂਨੀਵਰਸਿਟੀ ਦੀਆਂ ਪ੍ਰਕਾਸ਼ਨਾਵਾਂ

ਤੋਂ ਵੱਖ ਉਸਨੇ ਹੋਰ ਵੀ ਕਈ ਅਮੋਲ ਖੋਜ ਕਾਰਜ ਕੀਤੇ ਸਨ । ਪਰ ਪੰਜਾਬੀ ਸਾਹਿਤ ਅਧਿਐਨ ਵਿੱਚ ਕਾਰਜਸ਼ੀਲ ਰਹਿਣ ਵੇਲੇ ਉਸਦੇ ਇਹ ਖੋਜ ਪ੍ਰੋਜੈਕਟ ਵਿਭਾਗ ਵੱਲੋਂ ਪ੍ਰਕਾਸ਼ਤ ਕੀਤੇ ਗਏ ਸਨ : ਸ਼ਾਹ ਹੁਸੈਨ : ਜੀਵਨ ਤੇ ਰਚਨਾ (1978-95 ਚੌਥਾ ਸੰਸਕਰਨ), ਸ਼ਿਵ ਕੁਮਾਰ ਬਟਾਲਵੀ : ਜੀਵਨ ਤੇ ਰਚਨਾ (1982-2000 ਚੌਥਾ ਸੰਸਕਰਨ), ਅੰਮ੍ਰਿਤਸਰ ਸਿਫਤੀ ਦਾ ਘਰ (1977-96 ਦੂਜਾ ਸੰਸਕਰਨ), ਇੰਦਰਾ ਗਾਂਧੀ ਦੇ ਪੱਤਰ : ਯੁਵਕਾਂ ਦੇ ਨਾਮ (ਅਨੁਵਾਦ 1976), ਤਾਰੀਖ਼-ਏ-ਪੰਜਾਬ ਕ੍ਰਿਤ ਕਨ੍ਹਈਆ ਲਾਲ (ਅਨੁਵਾਦ ਦੂਜਾ ਸੰਸਕਰਨ), ਫਾਰਸੀ ਪੰਜਾਬੀ ਕੋਸ਼ (1996) । ਇਨ੍ਹਾ ਖੋਜ ਕਾਰਜਾਂ ਦਾ ਮਹੱਤਵ ਤੇ ਉਪਯੋਗਤਾ ਇਸ ਤੱਥ ਤੋਂ ਸਾਬਤ ਹੈ ਕਿ ਇਨ੍ਹਾਂ ਪੁਸਤਕਾਂ ਦੇ ਅੱਜ ਵੀ ਨਵੇ ਸੰਸਕਰਨ ਨਿਰੰਤਰ ਪ੍ਰਕਾਸ਼ਤ ਕਰਨੇ ਪੈ ਰਹੇ ਹਨ ।

ਪੰਜਾਬੀ ਸਾਹਿਤ ਬਾਰੇ ਹੋਏ ਖੋਜ ਕਾਰਜ ਅੰਦਰ ਪ੍ਰਸਤੁਤ ਪੁਸਤਕ ਬੁੱਲ੍ਹੇ ਸ਼ਾਹ : ਜੀਵਨ ਤੇ ਰਚਨਾ ਦਾ ਇਤਿਹਾਸਕ ਮੁੱਲ ਹੈ । ਇਸ ਸੰਦਰਭ ਹੇਠ ਇਹ ਪੁਸਤਕ ਖੋਜ ਸਾਹਿਤ ਦੀ ਇੱਕ ਪਾਠ ਪੁਸਤਕ ਦਾ ਦਰਜਾ ਰੱਖਦੀ ਹੈ । ਇਸ ਲਈ ਵਿਭਾਗ ਇਸ ਦੇ ਪਾਠ ਅੰਦਰ ਕੋਈ ਤਬਦੀਲੀ ਕਰਨ ਦਾ ਅਧਿਕਾਰੀ ਨਹੀਂ ਹੈ । ਇਸਨੂੰ ਹੂ-ਬ-ਹੂ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ । ਇਹ ਇਸ ਦਾ ਪੰਜਵਾਂ ਸੰਸਕਰਨ ਹੈ । ਇਸ ਪੁਸਤਕ ਦਾ ਪੰਜਵਾਂ ਸੰਸਕਰਨ ਪ੍ਰਕਾਸ਼ਤ ਹੋਣਾ ਆਪਣੇ ਆਪ ਵਿੱਚ ਹੀ ਵਿਭਾਗੀ ਖੋਜ ਕਾਰਜਾਂ ਦੀ ਪ੍ਰਮਾਣਿਕਤਾ, ਪ੍ਰਸਿੱਧੀ ਤੇ ਸਵਕ੍ਰਿਤੀ ਦੀ ਦਲੀਲ ਬਣਕੇ ਪੇਸ਼ ਹੋਇਆ ਹੈ । ਇਸ ਦੀ ਉਪਯੋਗਿਤਾ ਨਿਰਵਿਵਾਦ ਹੈ ।

ਜੀਤ ਸਿੰਘ ਸੀਤਲ ਦੀ ਖੋਜ ਦੇਣ ਨੂੰ ਨਿਤਾਰਨ ਹਿੱਤ ਵਿਭਾਗ ਨੇ ਉਸ ਬਾਰੇ ਇੱਕ ਵਿਸ਼ੇਸ਼ ਪੁਸਤਕ ਜੀਤ ਸਿੰਘ ਸੀਤਲ : ਜੀਵਨ ਤੇ ਰਚਨਾ ਸੰਨ 1990 ਈ. ਵਿੱਚ ਪ੍ਰਕਾਸ਼ਤ ਕੀਤੀ ਸੀ । ਇਹ ਪੁਸਤਕ ਡਾ. ਕੁਲਬੀਰ ਸਿੰਘ ਕਾਂਗ ਤੋਂ ਉਚੇਚ ਨਾਲ ਤਿਆਰ ਕਰਵਾਈ ਗਈ ਸੀ ।

ਜੀਤ ਸਿੰਘ ਸੀਤਲ ਵਲਦ ਸ. ਜਵੰਦ ਸਿੰਘ ਭਾਟੀਆ ਦਾ ਜਨਮ ਸਤੰਬਰ 1, 1911 ਈ. ਵਿੱਚ ਹੋਇਆ ਸੀ । ਉਸਦਾ ਜਨਮ ਸਥਾਨ ਚੱਕ ਭਾਈ ਉਗੋਕੇ, ਸਿਆਲਕੋਟ (ਪਾਕਿਸਤਾਨ) ਸੀ । ਸੰਨ 1947 ਦੀ ਵੰਡ ਉਪਰੰਤ ਉਹ ਪਟਿਆਲੇ ਆ ਵਸਿਆ ਸੀ । ਵਿਭਾਗ ਪ੍ਰਸਤੁਤ ਪੁਸਤਕ **ਬੁੱਲ੍ਹੇ ਸ਼ਾਹ : ਜੀਵਨ ਤੇ ਰਚਨਾ** ਦੇ ਪੰਜਵੇਂ ਸੰਸਕਰਨ ਨੂੰ ਉਸ ਦੀ ਪਹਿਲੀ ਜਨਮ ਸ਼ਤਾਬਦੀ ਉੱਤੇ ਪ੍ਰਕਾਸ਼ਤ ਕਰਨ ਦੀ ਖੁਸ਼ੀ ਲੈ ਰਿਹਾ ਹੈ ।

ਜੀਤ ਸਿੰਘ ਸੀਤਲ ਜੂਨ 1988 ਈ. ਨੂੰ ਅਕਾਲ ਚਲਾਣਾ ਕਰ ਗਿਆ ਸੀ । ਉਸ ਵੱਲੋਂ ਕੀਤੇ ਵਿਭਾਗੀ ਖੋਜ ਕਾਰਜਾਂ ਦੇ ਨਿਰੰਤਰ ਪ੍ਰਕਾਸ਼ਤ ਹੋ ਰਹੇ ਨਵੇਂ ਸੰਸਕਰਨ ਉਸਨੂੰ ਵਿਭਾਗ ਸੰਗ ਸਦਜਿਉਂਦਾ ਰੱਖ ਰਹੇ ਹਨ ।

ਪਬਲੀਕੇਸ਼ਨ ਬਿਊਰੋ ਨੇ ਇਸ ਪੁਸਤਕ ਦੇ ਪੰਜਵੇਂ ਸੰਸਕਰਨ ਨੂੰ ਵੀ ਸੁੰਦਰ ਰੂਪ ਦਿੱਤਾ ਹੈ । ਵਿਭਾਗ ਉਸਦਾ ਧੰਨਵਾਦ ਕਰਦਾ ਹੈ ।

ਵਿਭਾਗ ਨੂੰ ਪੂਰਾ ਭਰੋਸਾ ਹੈ ਕਿ ਪੰਜਾਬੀ ਪਾਠਕ, ਵਿਦਿਆਰਥੀ ਅਤੇ ਵਿਦਵਾਨ ਇਸ ਸੰਸਕਰਨ ਦਾ ਸਵਾਗਤ ਕਰਨਗੇ । ਇਹ ਪ੍ਰਕਾਸ਼ਨਾਂ ਉਨ੍ਹਾਂ ਦੇ ਖੋਜ ਤੇ ਅਧਿਐਨ ਕਾਰਜਾਂ ਵਿੱਚ ਸਦਾ ਉਪਯੋਗੀ ਸਿੱਧ ਹੁੰਦੀ ਰਹੇਗੀ ।

ਪੰਜਾਬੀ ਸਾਹਿਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਗੁਰਨਾਇਬ ਸਿੰਘ (ਡਾ.)**
ਮੁਖੀ

# ਵਿਸ਼ਾ ਸੂਚੀ

ਬੁਲ੍ਹਾ ਕਸਰ ਨਾਮ ਕਸੂਰ ਹੈ,
ਓਥੇ ਮੂੰਹੋਂ ਨਾ ਸਕਣ ਬੋਲ।
ਓਥੇ ਸੱਚੇ ਗਰਦਨ ਮਾਰੀਏ,
ਓਥੇ ਝੂਠੇ ਕਰਨ ਕਲੋਲ।

ਬੁਲ੍ਹਾ ਮਨ ਮੰਜੇਲਾ ਮੁੰਜ ਦਾ,
ਕਿਤੇ ਗੋਸ਼ੇ ਬਹਿ ਕੇ ਕੁੱਟ।
ਇਹ ਖ਼ਜ਼ਾਨਾ ਤੈਨੂੰ ਅਰਸ਼ ਦਾ,
ਤੂੰ ਸੰਭਲ ਸੰਭਲ ਕੇ ਲੁੱਟ।

(ਦੋਹੜੇ)

# ਜੀਵਨ

ਜਨਮ : 1680 ਈਸਵੀ
ਮ੍ਰਿਤੂ : 1171 ਹਿਜਰੀ ਮੁਤਾਬਿਕ, 1757-58 ਈਸਵੀ

ਬੁਲ੍ਹੇ ਸ਼ਾਹ ਦਾ ਵਸਨੂੰ ਕਸੂਰ
ਓਥੇ ਲਗੀ ਲੰਮੀ ਖਜੂਰ ।

(ਹੱਥ ਲਿਖਤ : ਪੰ. ਯੂ. ਲਾਹੌਰ, ਨੰ. 4684)

ਬੁਲ੍ਹੇ ਸ਼ਾਹ ਜਾਂ ਬੁਲ੍ਹਾ, ਪੰਜਾਬ ਦਾ ਮਨਸੂਰ ਸੀ । ਇਹ ਮਹਾਨ ਸੂਫ਼ੀ ਕਵੀ ਹੋਇਆ ਹੈ । ਇਸ ਨਾਲ ਸੂਫ਼ੀ ਕਵਿਤਾ ਸਿਖਰ ਤੇ ਪੁੱਜੀ । ਕਸੂਰ (ਪਾਕਿਸਤਾਨ) ਨੇੜੇ ਜਨਮ ਲੈਣ ਕਾਰਣ ਕਸੂਰ ਨੂੰ ਵੀ ਭਾਗ ਲੱਗ ਗਏ । ਕਸੂਰ ਬੁਲ੍ਹੇ ਸ਼ਾਹ ਦੇ ਨਾਮ ਨਾਲ ਅਨਿਖੜਵੇਂ ਤੌਰ ਤੇ ਜੁੜ ਗਿਆ । ਕਿੱਸਾ-ਕਾਵਿ ਦੇ ਬਾਦਸ਼ਾਹ ਵਾਰਿਸ (ਹੀਰ, 1768 ਈ.) ਮੁਤਾਬਿਕ ਸੂਫ਼ੀ ਮੈਖ਼ਾਨੇ ਦੇ ਵਾਸੀ ਸੁਲਤਾਨ ਬਾਹੂ (ਮ੍ਰਿਤੂ 1690 ਈ.), ਅਲੀ ਹੈਦਰ (ਮ੍ਰਿਤੂ 1784 ਈ.), ਸ਼ਾਹ ਸ਼ਰਫ਼ (ਮ੍ਰਿਤੂ 1724 ਈ.) ਦੇ ਸਮਕਾਲੀ ਹੋਣ ਕਾਰਣ ਅਠਾਰ੍ਹਵੀਂ ਸਦੀ ਨੂੰ ਪੰਜਾਬੀ ਸਾਹਿਤ ਦਾ ਸੋਨ-ਸੁਨਹਿਰੀ ਕਾਲ ਮੰਨਿਆ ਜਾਂਦਾ ਹੈ । ਬੁਲ੍ਹਾ ਉਸੇ ਕਾਲ ਦਾ ਅਮੋਲ ਹੀਰਾ ਹੈ ।

## ਜਨਮ

ਬੁਲ੍ਹੇ ਸ਼ਾਹ ਦਾ ਅਸਲ ਨਾਮ ਅਬਦੁੱਲਾ ਸੀ । ('ਨਾਫ਼ਿਆ-ਉਲ ਸਾਲਕੀਨ' ਅਨੁਸਾਰ ਉਸ ਦਾ ਅਸਲ ਨਾਮ 'ਅਬਦੁੱਲਾ ਸ਼ਾਹ' ਸੀ) । ਆਪਣੇ ਅਸਲ ਨਾਮ ਵਲ ਬੁਲ੍ਹੇ ਨੇ ਆਪਣੇ ਕਲਾਮ ਵਿਚ ਵੀ ਕਈ ਥਾਂ ਸੰਕੇਤ ਦਿੱਤੇ ਹਨ । ਚਾਲੀਸਵੀਂ ਗੰਢ ਦੇ ਅੰਤ ਉਪਰ ਉਹ ਇਉਂ ਕਹਿੰਦਾ ਹੈ :

ਹੁਣ ਇੱਨ ਅੱਲਾਹ ਆਖ ਕੇ ਤੁਮ ਕਰੋ ਦੁਆਈਂ,
ਪੀਆ ਹੀ ਸਭ ਹੋ ਗਿਆ 'ਅਬਦੁੱਲਾ' ਨਾਹੀਂ ।

ਬੁਲ੍ਹੇ ਦੇ ਪਿਤਾ ਦਾ ਨਾਮ ਸਖ਼ੀ ਮੁਹੰਮਦ ਦਰਵੇਸ਼ ਸੀ । ਬੁਲ੍ਹੇ ਸ਼ਾਹ ਦਾ ਜਨਮ ਕਸੂਰ (ਪੱਛਮੀ ਪਾਕਿਸਤਾਨ) ਦੇ ਨੇੜੇ ਪਿੰਡ ਪਾਂਡੋਕੇ ਵਿਖੇ ਹੋਇਆ ।

ਬੁਲ੍ਹੇ ਦੇ ਜਨਮ ਤੇ ਕਾਲਵਸ ਹੋਣ ਦੀਆਂ ਤਾਰੀਕਾਂ ਵਿਦਵਾਨਾਂ ਨੇ ਇਸ ਪ੍ਰਕਾਰ ਦਿੱਤੀਆਂ ਹਨ :

ਡਾ. ਮੋਹਣ ਸਿੰਘ[1] ਲਿਖਦੇ ਹਨ :

'ਬੁਲ੍ਹੇ ਸ਼ਾਹ ਲਾਹੌਰ ਜ਼ਿਲ੍ਹੇ ਵਿਚ ਪੰਡੋਕ ਨਾਂ ਦੇ ਇਕ ਮਾਮੂਲੀ ਕਸਬੇ ਵਿਚ 1680 ਈ. ਨੂੰ ਜੰਮੇ ਅਤੇ 1752 ਈ. ਵਿਚ ਪਰਲੋਕ ਸਿਧਾਰੇ । ਇਉਂ ਜਾਪਦਾ ਹੈ ਕਿ ਡਾ. ਸਾਹਿਬ

[1] ਡਾ. ਮੋਹਣ ਸਿੰਘ : ਬੁਲ੍ਹੇ ਸ਼ਾਹ–50 ਕਾਫ਼ੀਆਂ, ਲਾਹੌਰ, ਪੰਨਾ 3, 1939.

ਨੇ ਆਸਬਰਨ ਦੀ ਲਿਖੀ ਪੁਸਤਕ 'ਬੁਲ੍ਹੇ ਸ਼ਾਹ' ਵਿਚੋਂ ਅੰਗ੍ਰੇਜ਼ੀ ਵਿਚ ਲਿਖੇ PANDOKE ਨੂੰ ਪੰਡੋਕ ਪੜ੍ਹ ਲਿਆ ਹੈ। ਡਾ. ਐਸ.ਐਸ. ਕੋਹਲੀ[1] ਤੇ ਅਬਦੁੱਲ ਗ਼ਫ਼ੂਰ ਕੁਰੈਸ਼ੀ[2] ਨੇ ਵੀ ਇਹ ਭੁਲੇਖਾ ਖਾਧਾ ਹੈ। ਅਸਲ ਵਿਚ ਪਿੰਡ ਪਾਂਡੋਕੇ ਭੱਟੀਆਂ ਹੈ (ਵੇਖੋ, ਮੌਲਾ ਬਖ਼ਸ਼ ਕੁਸ਼ਤਾ : ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਪੰਨਾ 102 ਅਤੇ ਅਹਿਮਦ ਹੁਸੈਨ ਅਹਿਮਦ ਕੁਰੈਸ਼ੀ : ਪੰਜਾਬੀ ਅਦਬ ਕੀ ਮੁਖ਼ਤਸਰ ਤਾਰੀਖ਼, ਲਾਹੌਰ, ਪੰਨਾ 75)। ਆਸਬਰਨ ਨੇ ਪਹਿਲਾਂ ਬੁਲ੍ਹੇ ਦੇ ਜਨਮ ਪਿੰਡ ਦਾ ਨਾਮ PANDOKE ਲਿਖਿਆ, ਜਿਸ ਦਾ ਉਲਥਾ ਕਰਨ ਲਗਿਆਂ ਜ਼ਿਆ-ਉੱਦੀਨ ਅਹਿਮਦ ਬਰਨੀ ਨੇ, 'ਪੰਡਕ' ਲਿਖ ਮਾਰਿਆ। ਇਸ ਤਰ੍ਹਾਂ ਪਿੰਡ ਦੇ ਉਚਾਰਣ ਤੇ ਉਲਥਾਉਣ ਵਿਚ ਭੁਲੇਖਾ ਖਾਧਾ ਗਿਆ, ਜਿਸ ਦਾ ਸ਼ਿਕਾਰ ਪਿਛੋਂ ਕਈ ਹੋਰ ਲੇਖਕ ਵੀ ਹੋਏ।

ਕੁਸ਼ਤਾ ਦੇ ਜਨਮ ਦੀ ਤਾਰੀਕ 1103 ਹਿਜਰੀ ਅਤੇ ਵਫ਼ਾਤ 1171 ਹਿਜਰੀ ਦਿੱਤੀਆਂ ਹਨ। ਜਨਮ ਦੀ ਮਿਤੀ ਤਾਂ ਤਕਰੀਬਨ ਸਭ ਤੋਂ ਠੀਕ (1103 ਹਿ. ਮੁਤਾਬਿਕ 1680 ਈ.) ਦਿੱਤੀ ਹੈ ਪਰੰਤੂ ਮ੍ਰਿਤੂ ਜਾਂ ਦੇਹਾਂਤ ਦੀ ਤਾਰੀਕ ਦੇਣ ਵਿਚ ਕਈਆਂ ਨੇ ਗ਼ਲਤੀ ਕੀਤੀ ਹੈ।

'ਤਾਰੀਖ਼-ਏ-ਸਤ ਸਿਤਾਰੇ' ਦਾ ਲਿਖਾਰੀ ਪੰਨਾ 13 ਉੱਤੇ ਲਿਖਦਾ ਹੈ ਕਿ "ਲਾਹੌਰ ਤੋਂ ਦੱਖਣ ਵੱਲ ਵੀਹ ਮੀਲ ਦੇ ਫ਼ਾਸਲੇ ਤੇ ਇਕ ਬਸਤੀ ਪਾਂਡੋਕੇ ਨਹਿਰ ਬਾਰੀ ਦੁਆਬ ਦੇ ਕੰਢੇ ਆਬਾਦ ਏ। ਏਥੇ ਬੁਖ਼ਾਰੀ ਸੱਯਦਾਂ ਦੇ ਖ਼ਾਨਦਾਨ ਵਿਚ 1148 ਹਿ. ਦੇ ਲਗਭਗ ਬੁਲ੍ਹੇ ਸ਼ਾਹ ਨੇ ਜਨਮ ਲਿਆ।"

ਇਹ ਤਰੀਕ ਗ਼ਲਤ ਹੈ; ਕਿਉਂਕਿ ਬੁਲ੍ਹੇ ਸ਼ਾਹ ਪੀਰ ਇਨਾਇਤ ਸ਼ਾਹ ਦੀ ਖ਼ਿਦਮਤ ਵਿਚ ਪੂਰੇ ਤੀਹ ਵਰ੍ਹੇ ਰਹੇ। ਪੀਰ ਇਨਾਇਤ ਸ਼ਾਹ 1147 ਹਿਜਰੀ ਵਿਚ ਫ਼ੌਤ ਹੋਏ। ਹੋ ਸਕਦਾ ਹੈ ਕਿ ਲਿਖਾਰੀ ਨੇ 1680/1684 ਈ. ਦੀ ਥਾਂ 1148 ਹਿ. ਲਿਖ ਦਿੱਤਾ ਹੋਵੇ।

ਆਸਬਰਨ ਨੇ ਤਰੀਕ ਪੈਦਾਇਸ਼ 1680 ਈ. ਤੇ ਵਫ਼ਾਤ 1752 ਈ. ਲਿਖੀ ਹੈ। ਇਸ ਦੀ ਵਫ਼ਾਤ ਦੀ ਤਰੀਕ ਗ਼ਲਤ ਹੈ। ਆਸਬਰਨ[3] ਦੀਆਂ ਪੁਸਤਕਾਂ ਦਾ ਉਰਦੂ ਵਿਚ ਅਨੁਵਾਦ ਕਰਨ ਵਾਲੇ ਜ਼ਿਆ-ਉੱਦੀਨ ਅਹਿਮਦ ਬਰਨੀ (ਪੰਨਾ 4) ਨੇ ਵੀ ਇਹੀ ਸਾਲ 1752 ਈ. ਦਿੱਤਾ ਹੈ।

ਇਸ ਭੁਲੇਖੇ ਕਰਕੇ ਸ਼ਾਇਦ 'ਸੂਫ਼ੀਜ਼, ਮਿਸਟਿਕਸ ਐਂਡ ਯੋਗੀਜ਼ ਆਫ਼ ਇੰਡੀਆ'[4] ਵਿਚ ਵੀ 'ਬੁਲ੍ਹੇ ਸ਼ਾਹ' ਹੇਠ ਉਸ ਦੇ ਜੀਵਨ ਮਰਨ ਦੇ ਸਾਲ 1680 ਈ. ਤੇ 1752 ਈ. ਦਿੱਤੇ ਹੋਏ ਮਿਲਦੇ ਹਨ। ਇਹ ਹਿਜਰੀ ਸਾਲ ਤੋਂ ਈਸਵੀ ਸੰਨ ਵਿਚ ਬਦਲਦਿਆਂ ਕਿਧਰੇ ਗ਼ਲਤੀ ਹੋ ਗਈ ਹੈ; ਯਾ ਆਸਬਰਨ ਦੀ ਭੁਲ ਨੂੰ ਬਿਨਾਂ ਸੋਧੇ ਰੱਖ ਲਿਆ ਗਿਆ ਹੈ। ਕਰਤਾ 'ਬਾਗ਼-

---

1 ਡਾ. ਐਸ.ਐਸ. ਕੋਹਲੀ : ਪੰਜਾਬੀ ਸਾਹਿਤ ਦਾ ਇਤਿਹਾਸ

2 ਅਬਦੁੱਲ ਗ਼ਫ਼ੂਰ ਕੁਰੈਸ਼ੀ : ਪੰਜਾਬੀ ਜ਼ਬਾਨ ਤੇ ਅਦਬ ਦੀ ਤਾਰੀਖ਼, ਲਾਹੌਰ

3 ਡਾ. ਮੋਹਣ ਸਿੰਘ (ਸੰਪਾ.) : ਬੁਲ੍ਹੇ ਸ਼ਾਹ, ਪੰ.ਯੂ. ਲਾਹੌਰ, ਪੰਨਾ 15

4 ਬਾਂਕੇ ਬਿਹਾਰੀ : ਸੂਫ਼ੀਜ਼, ਮਿਸਟਿਕਸ ਐਂਡ ਯੋਗੀਜ਼ ਆਫ਼ ਇੰਡੀਆ, ਭਾਰਤੀਯ ਭਵਨ, ਬੰਬੇ, ਪੰਨਾ 121.

ਏ-ਔਲੀਆ ਏ-ਹਿੰਦ' (ਪੰਨਾ 38-39) ਵੀ 1171 ਹਿਜਰੀ ਵਿਚ ਹੀ ਬੁਲ੍ਹੇ ਦੀ ਮ੍ਰਿਤੂ ਤੇ ਉਸ ਦਾ ਕਸੂਰ ਵਿਖੇ ਮਜ਼ਾਰ ਬਣਾਇਆ ਜਾਣਾ ਲਿਖਦਾ ਹੈ :

ਯਾਰਾਂ ਸੌ ਇਕੱਤਰ ਹਿਜਰੀ, ਜਿਸ ਦਮ ਸੀ ਆਇਆ
ਵਿਚ ਕਸੂਰ ਮਜ਼ਾਰ ਉਨ੍ਹਾਂ ਦਾ ਵੇਖੋ ਖ਼ੂਬ ਬਣਾਇਆ ।

ਮੌਲਾ ਬਖ਼ਸ਼ ਕੁਸ਼ਤਾ[1] ਸ਼ਾਹ ਇਨਾਇਤ ਦੇ ਕੂਚ ਕਰਨ ਦੇ ਸਾਲ ਦੇ ਨਾਲ ਬੁਲ੍ਹੇ ਦੇ ਪਰਲੋਕ ਸਿਧਾਰਨ ਵੱਲ ਇਸ਼ਾਰਾ ਕਰਦਿਆਂ ਲਿਖਦਾ ਹੈ :

"ਸ਼ਾਹ ਇਨਾਇਤ ਕਾਦਰੀ 1141 ਹਿ. ਵਿਚ ਕੂਚ ਕਰ ਗਏ ਅਤੇ ਬੁਲ੍ਹਾ ਸ਼ਾਹ 30 ਵਰ੍ਹੇ ਉਨ੍ਹਾਂ ਦੀ ਗੱਦੀ ਦੇ ਸੇਵਾਦਾਰ ਹੋ ਕੇ ਲੋਕਾਂ ਨੂੰ ਗਿਆਨ ਤੇ ਉਪਦੇਸ਼ ਦਾ ਪ੍ਰਚਾਰ ਕਰਦੇ ਹੋਏ 1171 ਹਿ. ਵਿਚ ਆਪਣੇ ਮੁਰਸ਼ਦ ਦੀ ਗੋਦੀ ਵਿਚ ਬੈਠੇ ।"

ਡਾ. ਮੁਹੰਮਦ ਸ਼ਫੀ[2] ਆਪਣੇ ਖੋਜ ਨਿਬੰਧ 'ਬੁਲ੍ਹੇ-ਸ਼ਾਹ' ਵਿਚ ਬੁਲ੍ਹੇ ਦੀ ਆਯੂ ਤੇ ਮ੍ਰਿਤੂ ਵਸ ਹੋਣ ਦੀ ਤਾਰੀਖ਼ ਬਾਰੇ 'ਇਜਾਜ਼ਤ ਨਾਮਾ' ਨੁਸਖੇ ਵਿਚੋਂ ਇਸ ਪ੍ਰਕਾਰ ਹਵਾਲਾ ਦਿੰਦੇ ਹਨ :

> "ਜਮੀਅ ਦਾਵਤਹਾ ਅਜ਼ ਜ਼ਬਾਨ-ਏ-ਮੁਬਾਰਕ ਸੱਯਦ ਅਬਦੁੱਲਾ ਇਸ਼ਕੀ ਉਰਫ਼ ਮੀਆਂ ਬੁਲ੍ਹਾ ਸ਼ਾਹ ਜੀਓ ਫ਼ਕੀਰ ਜਨਾਬ ਸੱਯਦ ਅਬਦੁਲ ਕਾਦਰ ਜੀਲਾਨੀ-ਬ-ਹਕਾਇਕ-ਵ-ਮਆਰਿਫ ਆਗਹ, ਮੁਹੱਬਤ ਪਨਾਹ ਹਾਫਿਜ਼ ਖ਼ਾਨ ਮੁਹੰਮਦ ਦਾਦਹ ਸ਼ੁਦ । ਬਾਯਦ ਕਿ ਕਬੂਲ ਨਮੂਦਾ ਆਰਦ 1181 ਹਿਜਰੀ ਵਾ ਨੀਜ਼ ਔਰਾਦ ਸਿਲਸਿਲਾ-ਏ-ਕਾਦਰੀਆ ਸ਼ੱਤਾਰੀ ਦਾਦਹ ਸ਼ੁਦ, ਬਾਯਦ ਕਿ ਹਮ ਮਸ਼ਗੂਲ ਸ਼ਵੱਦ, ਵਾ ਤਾਲਿਬਾਨ ਨੀਜ਼ ਇਸ਼ਤਗ਼ਾਲ ਨਮਾਇੰਦ ।"

ਇਸ ਲਿਖਤ ਹੇਠ ਮੁਹਰ ਲੱਗੀ ਹੋਈ ਹੈ, ਜਿਸ ਵਿਚ 'ਬੁਲ੍ਹਾ ਸ਼ਾਹ ਕਾਦਰੀ' ਸਮੇਤ 1181 ਹਿਜਰੀ ਸਾਲ ਦੇ ਉਕਰਿਆ ਹੋਇਆ ਹੈ । ਸਪੱਸ਼ਟ ਹੈ ਕਿ ਬੁਲ੍ਹਾ ਸ਼ਾਹ ਹੀ ਮੀਰ ਬੁਲ੍ਹੇ ਸ਼ਾਹ ਕਾਦਰੀ ਸ਼ੱਤਾਰੀ ਹੈ । ਇਸ ਤਰ੍ਹਾਂ ਬੁਲ੍ਹਾ ਸ਼ਾਹ 1181 ਹਿਜਰੀ ਵਿਚ ਜਿਊਂਦਾ ਸੀ । ਜਿਸ ਦਾ ਭਾਵ ਹੈ ਕਿ ਉਹ 1171 ਹਿਜਰੀ ਵਿਚ ਹਾਲੀਂ ਕਾਲਵਸ ਨਹੀਂ ਹੋਇਆ ਸੀ ।

ਇਸ ਵੱਖਰੀ ਗਵਾਹੀ ਤੋਂ ਛੁੱਟ ਬਾਕੀ ਸਭ ਨੇ ਬੁਲ੍ਹੇ ਦੀ ਮ੍ਰਿਤੂ ਦਾ ਸਾਲ 1171 ਹਿਜਰੀ ਹੀ ਦਿੱਤਾ ਹੈ । ਹੋ ਸਕਦਾ ਹੈ, ਉਪਰੋਕਤ ਲਿਖਤ ਹੇਠ ਕਿਸੇ ਮੁਹਰ ਬੁਲ੍ਹੇ ਸ਼ਾਹ ਦੇ ਗੱਦੀਦਾਰ ਨੇ ਨਾ ਦਿੱਤੀ ਹੈ ।

ਹਰ ਹਾਲਤ ਵਿਚ ਅਸੀਂ ਬੁਲ੍ਹੇ ਸ਼ਾਹ ਨੂੰ 1171 ਹਿਜਰੀ (1158 ਈ.) ਵਿਚ ਕਾਲਵਸ ਹੋਇਆ ਮੰਨਾਂਗੇ ।

'ਖ਼ਜ਼ੀਨਾ-ਤੁਲ-ਅਸਫ਼ੀਆ'[3] ਵਿਚ ਬੁਲ੍ਹੇ ਸ਼ਾਹ ਦੀ ਰਿਹਲਤ (ਮ੍ਰਿਤੂ) ਦਾ ਸਾਲ ਇਸ

---

[1] ਮੌਲਾ ਬਖ਼ਸ਼ ਕੁਸ਼ਤਾ : ਪੰਜਾਬ ਦੇ ਹੀਰੇ, ਅੰਮ੍ਰਿਤਸਰ, 1939, ਪੰਨਾ 56.

[2] ਡਾ. ਮੁਹੰਮਦ ਸ਼ਫੀ : ਬੁਲ੍ਹੇ ਸ਼ਾਹ—ਖੋਜ ਨਿਬੰਧ, ਓਰੀਐਂਟਲ ਕਾਲਜ, ਮੈਗਜ਼ੀਨ ਲਾਹੌਰ, ਸਪਲੀਮੈਂਟ, ਮਈ 1939, ਪੰਨਾ 6.

[3] ਖਜੀਨਾ-ਤੁਲ-ਅਸਫ਼ੀਆ : ਪੰਨਾ 209.

ਪ੍ਰਕਾਰ ਦਿੱਤਾ ਹੈ :

ਚੁ ਬੁਲ੍ਹੇ ਸ਼ਾਹ ਸ਼ੇਖ-ਏ-ਹਰ ਦੋ ਆਲਮ
ਮਕਾਮ-ਏ-ਖ਼੍ਵੇਸ ਅੰਦਰ ਖ਼ੁਲਕ ਵਰਜ਼ੀਦ
ਰਕਮ ਕੁਨ ਸ਼ੇਖੇ ਅਕਰਾਮ ਇਰਤਹਾਲਸ਼,
ਦਿਗਰ ਹਾਦੀ-ਏ-ਅਕਬਰ ਮਸਤਿ ਤੌਹੀਦ। (1171 ਹਿਜਰੀ)

ਹਿਜਰੀ ਸੰਨ ਨੂੰ ਈਸਵੀ ਵਿਚ ਉਲਟਾਉਣ ਲਗਿਆਂ ਆਸਬਰਨ ਨੇ ਗ਼ਲਤੀ ਕੀਤੀ ਤੇ 1785 ਲਿਖ ਦਿੱਤਾ। ਇਹ ਅਸਲ ਵਿਚ 1758 ਈ. ਚਾਹੀਦਾ ਸੀ। ਲਾਜਵੰਤੀ ਰਾਮਾਕ੍ਰਿਸ਼ਨਾ[1] ਨੇ ਬੁਲ੍ਹੇ ਦਾ ਸਮਾਂ 1680 ਤੋਂ 1758 ਈ. ਸਹੀ ਦਿੱਤਾ ਹੈ। ਲਾਜਵੰਤੀ ਲਿਖਦੀ ਹੈ ਕਿ ਬੁਲ੍ਹੇ ਦਾ ਜਨਮ ਔਰੰਗਜ਼ੇਬ ਦੇ ਇਕੀਵੇਂ ਸਾਲ ਜਲੂਸ (1658-80) ਵਿਚ ਹੋਇਆ। ਡਾ. ਮੋਹਨ ਸਿੰਘ ਨੇ ਪਰਲੋਕ ਸਿਧਾਰਨ ਦਾ ਸਾਲ 1752 ਈ. ਦਿੱਤਾ ਹੈ, ਜੋ ਠੀਕ ਨਹੀਂ। ਇਸੇ ਤਰ੍ਹਾਂ ਸੁੰਦਰ ਸਿੰਘ ਨਰੂਲਾ[2] ਨੇ ਦੇਹਾਂਤ ਦਾ ਸਾਲ ਗ਼ਲਤੀ ਨਾਲ 1743 ਈ. ਦਿੱਤਾ ਹੈ।

ਇਸ ਲਈ ਬੁਲ੍ਹੇ ਸ਼ਾਹ ਦੇ ਜਨਮ ਦਾ ਸਾਲ 1103 ਹਿਜਰੀ ਮੁਤਾਬਿਕ 1680 ਈ. ਹੈ ਅਤੇ ਮ੍ਰਿਤੂ ਦਾ ਸਾਲ 1171 ਹਿਜਰੀ ਅਰਥਾਤ 1758 ਈ. ਹੀ ਠੀਕ ਹਨ। ਇਸ ਤਰ੍ਹਾਂ ਬੁਲ੍ਹੇ ਨੇ ਕੁਲ 78 ਸਾਲ ਉਮਰ ਭੋਗੀ।

ਮੌਲਾ ਬਖ਼ਸ਼ ਕੁਸ਼ਤਾ[3] ਦੇ ਕਥਨ ਅਨੁਸਾਰ ਬੁਲ੍ਹੇ ਸ਼ਾਹ ਦੇ ਵਾਲਿਦ ਸਖੀ ਮੁਹੰਮਦ ਦਰਵੇਸ਼ ਉੱਚ ਸ਼ਰੀਫ਼ ਗੀਲਾਨੀਆਂ ਜੀਲਾਨੀ (ਬਹਾਵਲਪੁਰ) ਦੇ ਰਹਿਣ ਵਾਲੇ ਸਨ। ਇਕ ਰਵਾਇਤ ਮੁਤਾਬਿਕ ਬੁਲ੍ਹੇ ਸ਼ਾਹ ਦੀ ਪੈਦਾਇਸ਼ ਉੱਚ ਗੀਲਾਨੀਆਂ (ਜੀਲਾਨੀਆ) ਵਿਚ ਹੋਈ।

ਮੌਲਵੀ ਮੁਹੰਮਦ ਦੀਨ ਸ਼ਾਨਪੁਰੀ ('ਬਾਗ਼-ਏ-ਔਲੀਆਏ-ਹਿੰਦ' ਪੰਜਾਬੀ ਨਜ਼ਮ) ਵਿਚ ਬੁਲ੍ਹੇ ਦੇ ਬਜ਼ੁਰਗਾਂ ਦਾ ਜ਼ਿਕਰ ਕਰਦਾ ਲਿਖਦਾ ਹੈ :

ਵਿਚ ਕਸੂਰ ਪਠਾਣਾਂ ਦੇ, ਇਹ ਹੋਯਾ ਮਰਦ ਹੱਕਾਨੀ
ਖ਼੍ਵਾਸ ਆਲ ਰਸੂਲ ਅੱਲਾ ਦਿਓਂ, ਪੋਤਾ ਪੀਰ ਜੀਲਾਨੀ।
('ਬਾਗ਼-ਏ-ਔਲੀਆਏ-ਹਿੰਦ', ਪੰਨਾ 38)

ਬੁਲ੍ਹੇ ਸ਼ਾਹ ਅਜੇ ਛੇ ਮਹੀਨਿਆਂ ਦਾ ਹੀ ਸੀ ਕਿ ਉਸ ਦੇ ਬਜ਼ੁਰਗ ਪਿਉ ਉੱਚ ਜੀਲਾਨੀਆਂ ਛੱਡ ਕੇ ਮਲਕਵਾਲ ਆ ਵਸੇ। ਕੁਝ ਚਿਰ ਪਿਛੋਂ ਇਕ ਆਦਮੀ ਪਾਂਡੋਕੇ ਭੱਟੀ ਦਾ ਮਲਕਵਾਲ ਵਿਚ ਆਇਆ ਤੇ ਉਹ ਆਪ ਨੂੰ ਆਪਣੇ ਪਿੰਡ (ਪਾਂਡੋਕੇ) ਲੈ ਗਿਆ। ਉਨ੍ਹਾਂ ਦੇ ਪਿਉ ਨੇ ਪਾਂਡੋਕੇ ਵਿਚ ਦਰਜ ਤਦਰੀਸ (ਸਿੱਖਿਆ ਦੇਣ) ਦਾ ਸਿਲਸਿਲਾ ਸ਼ੁਰੂ ਕੀਤਾ ਤੇ ਬੁਲ੍ਹੇ ਸ਼ਾਹ ਡੰਗਰ ਚਾਰਨ ਲੱਗੇ।

'ਨਾਫ਼ਿਅ-ਉਲ-ਸਾਲਕੀਨ'[4] ਵਿਚ ਲਿਖਿਆ ਹੈ ਕਿ ਜਦ ਬੁਲ੍ਹੇ ਸ਼ਾਹ ਦੀ ਉਮਰ ਛੇ ਵਰ੍ਹਿਆਂ ਦੀ ਹੋਈ ਤੇ ਉਹਦੇ ਵਾਲਿਦ ਇਸ ਪਿੰਡੋਂ ਮਲਕਵਾਲ ਇਲਾਕਾ ਸਹੀਵਾਲ ਵਿਚ ਜਾ

---

[1] ਲਾਜਵੰਤੀ ਰਾਮਾਕ੍ਰਿਸ਼ਨਾ : ਪੰਜਾਬੀ ਸੂਫ਼ੀ ਪੋਇਟਸ, ਚੈਪਟਰ 4, ਪੰਨੇ 40-71.
[2] ਸੁੰਦਰ ਸਿੰਘ ਨਰੂਲਾ (ਸੰਪਾ.) : ਸਾਈਂ ਬੁਲ੍ਹੇ ਸ਼ਾਹ, ਅੰਮ੍ਰਿਤਸਰ, 1931, ਪੰਨਾ 12.
[3] ਮੌਲਾ ਬਖ਼ਸ਼ ਕੁਸ਼ਤਾ : ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਲਾਹੌਰ, ਪੰਨਾ 102.
[4] ਇਨਾਇਤ ਸ਼ਾਹ ਕਾਦਰੀ ਸ਼ਤਾਰੀ (ਸੰਕਲਨ ਕਰਤਾ) : ਨਾਫ਼ਿਆ-ਉਲ-ਸਾਲਕੀਨ।

ਆਬਾਦ ਹੋਏ।

"ਮਲਕਵਾਲ ਤੋਂ ਚੌਧਰੀ ਪਾਂਡੋ ਭੱਟੀ ਮਲਕਵਾਲ ਦੇ ਲਾਗੇ ਦੇ ਪਿੰਡ ਤਲਵੰਡੀ ਆਇਆ ਤੇ ਗੱਲਾਂ ਗੱਲਾਂ ਵਿਚ ਪਾਂਡੋਕੇ ਦੀ ਬਹੁਤ ਤਾਰੀਫ਼ ਕੀਤੀ, ਪਰ ਕਿਹਾ ਕਿ ਓਥੇ ਮਸੀਤ ਤੇ ਹੈ ਪਰ ਮੌਲਵੀ ਕੋਈ ਨਹੀਂ।" ਸਾਕਾਂ ਅੰਗਾਂ ਕਿਹਾ ਕਿ "ਮਲਕਵਾਲ ਸ਼ਾਹ ਮੁਹੰਮਦ ਹੁਣੇ ਹੁਣੇ ਆਏ ਨੇ, ਉਨ੍ਹਾਂ ਤੋਂ ਪੁੱਛ ਵੇਖੋ, ਸ਼ਾਇਦ ਮੰਨ ਜਾਣ।"

ਅਗਲੇ ਦਿਨ ਤਲਵੰਡੀ ਦੇ ਲੰਬੜ ਤੇ ਪਾਂਡੋ ਭੱਟੀ ਮਲਕਵਾਲ ਆਏ ਤੇ ਦਰਵੇਸ਼ ਨੂੰ ਮਿਲੇ। ਗੱਲ ਕਥ ਹੋਈ ਤੇ ਬੁਲ੍ਹੇ ਸ਼ਾਹ ਦਾ ਖ਼ਾਨਦਾਨ ਪਾਂਡੋਕੇ ਚਲਾ ਗਿਆ।

ਡਾ. ਫ਼ਕੀਰ ਮੁਹੰਮਦ ਫ਼ਕੀਰ[1] ਬੁਲ੍ਹ ਦੇ 'ਖ਼ਾਨਦਾਨ ਤੇ ਵਤਨ' ਹੇਠ ਲਿਖਦੇ ਹਨ : ਬੁਲ੍ਹੇ ਦਾ ਜੱਦੀ ਵਤਨ ਇਲਾਕਾ ਬਹਾਵਲਪੁਰ ਦਾ ਇਕ ਮਸ਼ਹੂਰ ਪਿੰਡ 'ਉੱਚ ਗੀਲਾਨੀਆਂ' ਸੀ।

'ਤਾਰੀਖ਼-ਲ-ਅਸਫ਼ੀਆ', ਜਿਹੜੀ ਬੁਲ੍ਹੇ ਸ਼ਾਹ ਦੇ ਮੁਰਸ਼ਿਦ ਪੀਰ ਇਨਾਇਤ ਸ਼ਾਹ ਦੀ ਖ਼ਾਨਦਾਨੀ ਤਸਨੀਫ਼ ਹੈ, ਸ਼ਜਰਾ ਨਸਬ ਦੇ ਚੌਦਾਂ ਵਾਸਤਿਆਂ ਨਾਲ ਬੁਲ੍ਹੇ ਸ਼ਾਹ ਨੂੰ ਹਜ਼ਰਤ ਸ਼ੇਖ ਅਬਦੁਲ ਕਾਦਿਰ ਜੀਲਾਨੀ ਨਾਲ ਮਿਲਾਉਂਦੀ ਹੈ।

ਇਸ ਜੱਦ ਦੇ ਪਹਿਲੇ ਆਬਾਦਕਾਰ ਸ਼ੇਖ ਬੰਦਗੀ ਮੁਹੰਮਦ ਗੌਸ ਸਨ, ਜਿਹੜੇ 887 ਹਿਜਰੀ ਵਿਚ 54 ਸਾਲਾਂ ਦੀ ਉਮਰੇ ਹਲਬ ਵਿਚੋਂ ਆ ਕੇ ਉੱਚ ਵਿਖੇ ਆਬਾਦ ਹੋਏ।

ਇਸ ਤੋਂ ਪਹਿਲਾਂ ਸੱਯਦ ਜਲਾਲੁੱਦੀਨ ਬੁਖ਼ਾਰੀ ਮੀਰ ਸੁਰਖ਼ ਬੁਖ਼ਾਰੇ ਤੋਂ ਮੁਲਤਾਨ ਆਏ ਤੇ ਹਜ਼ਰਤ ਸ਼ੇਖ਼ ਗੌਸ ਬਹਾਉੱਦੀਨ ਜ਼ਕਰੀਆ ਮੁਲਤਾਨੀ ਦੇ ਹੱਥੋਂ ਬੈਅਤ ਕੀਤੀ ਤੇ ਪਿੱਛੋਂ ਉੱਚ ਵਿਚ ਆ ਕੇ ਆਬਾਦ ਹੋ ਗਏ।

ਬੁਲ੍ਹੇ ਸ਼ਾਹ ਗੌਸ ਆਜ਼ਮ ਦੇ ਦੂਜੇ ਫ਼ਰਜ਼ੰਦ ਸੱਯਦ ਅਬਦੁੱਰਜ਼ਾਕ ਦੀ ਔਲਾਦ ਵਿਚੋਂ ਹਨ, ਜਿਸ ਦਾ 'ਤਾਰੀਖ਼-ਏ-ਉੱਚ' ਵਿਚ ਕੋਈ ਜ਼ਿਕਰ ਨਹੀਂ ਮਿਲਦਾ। ਪਾਂਡੋਕੇ ਬੁਲ੍ਹੇ ਦਾ ਬਚਪਨ ਬੀਤਦਾ ਹੈ। ਪੜ੍ਹਾਈ ਲਿਖਾਈ ਦੇ ਨਾਲ-ਨਾਲ ਉਹ ਡੰਗਰ ਵੀ ਚਾਰਨ ਲੱਗੇ। ਇਕ ਦਿਨ ਉਹ ਡੰਗਰ ਲੈ ਕੇ ਬਾਹਰ ਗਏ ਤੇ ਦਰਖ਼ਤ ਦੀ ਗੂੜ੍ਹੀ ਛਾਂ ਹੇਠ ਸੌਂ ਗਏ। ਡੰਗਰਾਂ ਨੇ ਇਕ ਜ਼ਿਮੀਦਾਰ ਜੀਵਨ ਖ਼ਾਂ ਦੇ ਖੇਤ ਵਿਚ ਵੜ ਕੇ ਖੇਤ ਦਾ ਨਾਸ਼ ਕਰ ਦਿੱਤਾ। ਜ਼ਿਮੀਦਾਰ ਰੋਹ ਵਿਚ ਭਰਿਆ ਆਇਆ ਕਿ ਉਹ ਵਾਗੀ ਨੂੰ ਮਾਰੇ। ਓਸ ਨੇ ਅੱਗੇ ਵੱਧ ਕੇ ਵੇਖਿਆ ਕਿ ਬੁਲ੍ਹੇ ਸ਼ਾਹ ਸੁੱਤਾ ਪਿਆ ਏ ਤੇ ਓਸ ਦੇ ਸਿਰ ਤੇ ਫ਼ਨੀਅਰ ਸੱਪ ਨੇ ਸਾਇਆ ਕੀਤਾ ਹੋਇਆ ਏ। ਉਹ ਦੌੜ ਕੇ ਪਿੰਡ ਗਿਆ ਤੇ ਮੌਲਵੀ ਸਾਹਿਬ ਨੂੰ ਕਿਹਾ, "ਤੁਹਾਡੇ ਪੁੱਤ ਨੇ ਮੇਰਾ ਖੇਤ ਉਜਾੜ ਦਿੱਤਾ ਏ ਤੇ ਉਹ ਓਥੇ ਮੋਇਆ ਪਿਆ ਹੈ।" ਉਹ ਘਬਰਾ ਕੇ ਆਏ, ਵੇਖਿਆ ਤੇ ਬੁਲ੍ਹੇ ਸ਼ਾਹ ਆਰਾਮ ਨਾਲ ਸੁੱਤਾ ਪਿਆ ਸੀ। ਸੱਪ ਇਨ੍ਹਾਂ ਦੇ ਆਉਣ ਦਾ ਸ਼ੋਰ ਸੁਣ ਕੇ ਨੱਸ ਗਿਆ। ਬੁਲ੍ਹੇ ਸ਼ਾਹ ਜਾਗ ਉੱਠੇ। ਪਿਉ ਨੇ ਕਿਹਾ, "ਅਸੀਂ ਪਰਦੇਸੀ ਇਥੋਂ ਦੇ ਜ਼ਿਮੀਦਾਰਾਂ ਦਾ ਮੁਕਾਬਲਾ ਨਹੀਂ ਕਰ ਸਕਦੇ, ਤੂੰ ਡੰਗਰ ਕਿਸੇ ਦੇ ਖੇਤ ਵਿਚ ਨਾ ਜਾਣ ਦਿਆ ਕਰ, ਜਿਵੇਂ ਹੁਣ ਜੀਵਨ ਖ਼ਾਂ ਦੇ ਚਨੇ ਦਾ ਖੇਤ ਉਜਾੜ ਦਿੱਤਾ ਏ।" ਆਪ ਨੇ ਕਿਹਾ, "ਜੀਵਨ ਖ਼ਾਂ ਦਾ ਖ਼ੇਤ ਬਿਲਕੁਲ ਠੀਕ

---

[1] ਡਾ ਫ਼ਕੀਰ ਮੁਹੰਮਦ ਫ਼ਕੀਰ (ਸੰਪਾ.) : ਕੁਲੀਆਤ-ਏ-ਬੁਲ੍ਹੇ ਸ਼ਾਹ, ਪੰਜਾਬੀ ਅਦਬੀ ਅਕਾਦਮੀ ਲਾਹੌਰ, 1964, ਭੂਮਿਕਾ।

ਏ।" ਉਨ੍ਹਾਂ ਜਾ ਕੇ ਵੇਖਿਆ ਤੇ ਸੱਚਮੁੱਚ ਉਹ ਉਂਜ ਹੀ ਹਰਿਆ ਭਰਿਆ ਸੀ। ਜੀਵਨ ਖ਼ਾਂ ਆਪ ਦੀ ਕਰਾਮਾਤ ਵੇਖ ਕੇ ਮੁਅਤਕਿਦ ਹੋ ਗਿਆ ਤੇ ਉਸ ਨੇ ਉਹ ਖੇਤ ਆਪ ਦੀ ਨਜ਼ਰ ਗੁਜ਼ਾਰ ਦਿੱਤਾ, ਜੋ ਹੁਣ ਤੱਕ ਸਾਈਂ ਮੁਹੰਮਦ ਦਰਵੇਸ਼ ਦੇ ਮਜ਼ਾਰ ਦੀ ਮਲਕੀਅਤ ਏ। ਸਖ਼ੀ ਮੁਹੰਮਦ ਦਰਵੇਸ਼ ਦੇ ਮਜ਼ਾਰ ਪੁਰ ਹਰ ਸਾਲ ਬੁਲ੍ਹੇ ਸ਼ਾਹ ਦੇ ਵਸਾਲ ਵਾਲੇ ਦਿਨ ਉਰਸ ਲੱਗਦਾ ਹੈ ਤੇ ਉਸ ਰਾਤ ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ ਗਾਈਆਂ ਜਾਂਦੀਆਂ ਹਨ ਤੇ ਕੱਵਾਲ ਆਪਣੀਆਂ ਕਵਾਲੀਆਂ ਨਾਲ ਸਮਾਂ ਬੰਨ੍ਹ ਦਿੰਦੇ ਹਨ।

ਇਹ ਗੱਲ ਬਾਲਕ ਬੁਲ੍ਹੇ ਸ਼ਾਹ ਦੇ ਭਵਿੱਖ ਵਿਚ ਇਕ ਮਹਾਨ ਪੁਰਸ਼ ਹੋਣ ਦੀ ਸੂਚਕ ਹੈ। ਸੱਚਮੁੱਚ ਅਬਦੁੱਲਾ ਪਿੱਛੋਂ ਹਜ਼ਰਤ ਸਾਈਂ ਬੁਲ੍ਹੇ ਸ਼ਾਹ ਦੇ ਨਾਮ ਨਾਲ ਮਸ਼ਹੂਰ ਹੋਇਆ ਤੇ ਸੂਫ਼ੀ ਆਕਾਸ਼ ਦਾ ਡਲ੍ਹਦਾ ਸਿਤਾਰਾ ਬਣ ਕੇ ਚਮਕਿਆ।

## ਸਮਾਂ

ਬੁਲ੍ਹੇ ਸ਼ਾਹ ਦੇ ਜਨਮ ਤੋਂ ਕਾਲਵਸ ਹੋਣ ਦੇ ਸਾਲ ਅਸੀਂ ਮਿਥ ਚੁੱਕੇ ਹਾਂ। ਇਹ 1680 ਈ. ਤੋਂ 1757 ਈ. ਤਕ ਦਾ 77 ਸਾਲ ਦਾ ਲੰਮਾ ਸਮਾਂ ਹੈ। ਇਸ ਸਮੇਂ ਦਾ ਪ੍ਰਭਾਵ ਬੁਲ੍ਹੇ ਸ਼ਾਹ ਤੇ ਉਸ ਦੀ ਕਵਿਤਾ ਤੇ ਅਵੱਸ਼ ਪੈਣਾ ਸੀ। ਇਹ ਸਮਾਂ ਔਰੰਗਜ਼ੇਬ ਤਥਾ ਮੁਗ਼ਲ ਰਾਜ ਦੇ ਕਮਾਲ ਨਾਲ ਆਰੰਭ ਹੁੰਦਾ ਹੈ ਅਤੇ ਇਸ ਦੇ ਲਗਭਗ ਖਾਤਮੇ ਤੇ ਜਾ ਮੁੱਕਦਾ ਹੈ। ਔਰੰਗਜ਼ੇਬ 1658 ਈ. ਵਿਚ ਆਪਣੇ ਪਿਤਾ ਸ਼ਾਹਜਹਾਨ ਨੂੰ ਆਗਰੇ ਦੇ ਕਿਲ੍ਹੇ ਵਿਚ ਕੈਦ ਕਰਕੇ ਦਿੱਲੀ ਦੇ ਤਖ਼ਤ ਉਪਰ ਬੈਠਾ। 1675 ਈ. ਵਿਚ ਉਹ ਗੁਰੂ ਤੇਗ਼ ਬਹਾਦਰ ਨੂੰ ਵੀ ਸ਼ਹੀਦ ਕਰਵਾ ਚੁੱਕਾ ਸੀ। 1707 ਈ. ਵਿਚ ਔਰੰਗਜ਼ੇਬ ਦੀ ਮ੍ਰਿਤੂ ਨਾਲ ਮੁਗ਼ਲ ਰਾਜ ਦਾ ਸਿਖਰ ਦੁਪਹਿਰੇ ਦਾ ਸੂਰਜ ਝੱਟ ਹੀ ਸੰਝ ਦੀ ਲਾਲ-ਕਾਲੀ ਸ਼ਾਮ ਵਿਚ ਡੁੱਬਣ ਲੱਗਾ। ਇਸ ਤੋਂ ਪਿਛੋਂ ਮੁਗ਼ਲ ਰਾਜ ਦਾ ਪੰਜਾਬ ਉੱਤੇ ਅਤਿਆਚਾਰ ਦਿਨੋਂ-ਦਿਨ ਵੱਧਣ ਲੱਗਾ। ਔਰੰਗਜ਼ੇਬ ਆਪਣੀ ਉਮਰ ਦੇ ਆਖਰੀ ਵੀਹ ਪੰਝੀ ਸਾਲ ਦੱਖਣ ਵਿਚ ਹੀ ਜੰਗਾਂ ਜੁੱਧਾਂ ਵਿਚ ਰੁਝਿਆ ਰਿਹਾ। ਉਸ ਦੀ ਮੌਤ ਵੀ 1707 ਈ. ਵਿਚ ਦੱਖਣ (ਅਹਿਮਦ ਨਗਰ) ਵਿਚ ਹੋਈ। ਉਸ ਸਮੇਂ ਵੀ ਪੰਜਾਬ ਉੱਤੇ ਉਸ ਦੇ ਸੂਬੇਦਾਰ ਸਰਹੰਦ, ਲਾਹੌਰ ਤੇ ਮੁਲਤਾਨ ਰਾਜ ਕਰਦੇ ਸਨ।

ਆਈ ਸੈਰੀਬਰਾਇਆਕੋਵ[1] ਅਨੁਸਾਰ "ਬੁਲ੍ਹਾ ਆਪਣੇ ਸਮੇਂ ਨੂੰ ਰਾਜਗਰਦੀ ਜਾਂ ਗੜਬੜ ਦੇ ਸਮੇਂ ਕਹਿੰਦਾ ਹੈ ਅਤੇ ਉਨ੍ਹਾਂ ਦਿਨਾਂ ਵਿਚ ਹੋ ਰਹੇ ਅਨਿਆਇ ਤੇ ਜ਼ੁਲਮ ਤੇ ਸ਼ੋਕ ਪ੍ਰਗਟ ਕਰਦਾ ਹੈ। ਉਸ ਦਾ ਅਜਿਹਾ ਨਿਰਾਸ਼ਾਵਾਦੀ ਰਾਗ ਨਿਰਮੂਲ ਜਾਂ ਨਿਰਾਧਾਰ ਨਹੀਂ ਹੈ, ਕਿਉਂਕਿ ਬੁਲ੍ਹਾ ਔਰੰਗਜ਼ੇਬ, (ਗੁਰੂ) ਗੋਬਿੰਦ ਸਿੰਘ, ਬੰਦਾ ਬਹਾਦਰ ਤੇ ਨਾਦਰ ਸ਼ਾਹ ਦਾ ਸਮਕਾਲੀ ਸੀ ਅਤੇ ਉਸ ਦੇ ਸਮੇਂ ਵਿਪੱਖਾਂ ਤੇ ਵਿਰੋਧਾਂ ਜੰਗਾਂ ਤੇ ਜੁੱਧਾਂ ਅਤੇ ਘੋਰ ਘਟਨਾਵਾਂ ਦੇ ਸਨ। ਬੁਲ੍ਹੇ ਨੇ ਕ਼ਦੀ ਵੀ ਆਪਣੇ ਆਪ ਨੂੰ ਪ੍ਰਚੱਲਤ ਹਾਲਾਤ ਦੇ ਅਨੁਕੂਲ ਢਾਲਣ ਦਾ ਯਤਨ ਨਹੀਂ ਕੀਤਾ। ਉਹ ਆਪਣੇ ਵਿਸ਼ਵਾਸ ਤੇ ਦ੍ਰਿੜ੍ਹ ਤੇ ਪੱਕਾ ਰਿਹਾ।"

ਬੁਲ੍ਹੇ ਸ਼ਾਹ ਅਠਾਰ੍ਹਵੀਂ ਸਦੀ ਦਾ ਸ਼ਿਰੋਮਣੀ ਸੂਫ਼ੀ ਕਵੀ ਹੈ। ਉਸ ਨੇ ਇਸ ਸਦੀ ਦੀ ਅਬਤਰੀ ਦੀ ਹਾਲਤ ਵੇਖੀ ਸੀ। ਉਸ ਨੇ ਗੁਰੂ ਤੇਗ਼ ਬਹਾਦਰ ਦੀ ਦਿੱਲੀ ਵਿਖੇ ਹੋਈ ਸ਼ਹਾਦਤ

---

[1] ਆਈ, ਸੈਰੀਬਰਾਇਆਕੋਵ : ਪੰਜਾਬੀ ਲਿਟ੍ਰੇਚਰ, ਮਾਸਕੋ, 1963, ਪੰਨਾ 46-47.

ਵੀ ਸੁਣੀ ਸੀ। ਇਸੇ ਲਈ ਉਹ ਗੁਰੂ ਤੇਗ਼ ਬਹਾਦਰ ਜੀ ਨੂੰ ਧਰਮ ਲਈ ਅਡੋਲ ਦ੍ਰਿੜ੍ਹਤਾ ਦਰਸਾਉਣ ਵਾਲਾ 'ਗ਼ਾਜ਼ੀ' ਅਰਥਾਤ ਧਰਮ-ਵੀਰ ਕਰਕੇ ਮੰਨਦਾ ਹੈ। ਉਹ ਉਸ ਸਮੇਂ ਦੀ ਇਸ ਮਹਾਨ ਘਟਨਾ ਵੱਲ ਸੰਕੇਤ ਕਰਦਾ ਹੈ :

ਕਿਤੇ ਚੋਰ ਬਣੇ ਕਿਤੇ ਕਾਜ਼ੀ ਹੋ।
ਕਿਤੇ ਮਿੰਬਰ ਤੇ ਬਹਿ ਵਾਅਜ਼ੀ ਹੋ।
ਕਿਤੇ ਤੇਗ਼ ਬਹਾਦਰ ਗਾਜ਼ੀ ਹੋ।

... ... ... ...

ਆਪੇ ਆਪਣਾ ਕਟਕ ਬਣਾਈਦਾ,
ਹੁਣ ਕਿਸ ਤੋਂ ਆਪ ਛਪਾਈਦਾ।

ਗੁਰੂ ਗੋਬਿੰਦ ਸਿੰਘ ਨੇ ਚਿੜੀਆਂ ਤੋਂ ਬਾਜ਼ ਤੁੜਵਾਏ ਸਨ। ਇਸ ਦਾ ਪ੍ਰਭਾਵ ਸਾਰੇ ਇਤਿਹਾਸਕਾਰਾਂ, ਕਲਾਕਾਰਾਂ ਤੋਂ ਪਿਛੋਂ ਆਉਣ ਵਾਲੇ ਕਵੀਆਂ ਤੇ ਲੇਖਕਾਂ ਨੇ ਵੀ ਅਵੱਸ਼ ਗ੍ਰਹਿਣ ਕੀਤਾ। ਉਪਰੋਕਤ ਕਾਫ਼ੀ ਵਿਚ ਵੀ ਉਹ ਕਹਿੰਦਾ ਹੈ :

ਬਾਜਾਂ ਨੂੰ ਖ਼ਰਗੋਸ਼ਾਂ ਖਾਧਾ, ਜ਼ੁੱਰੇ ਚਿੜੀਆਂ ਮਾਰ ਗਵਾਏ,
ਭੂਰਿਆਂ ਵਾਲੇ ਰਾਜੇ ਕੀਤੇ, ਰਾਜੇ ਭੀਖ ਮੰਗਾਏ।

ਪ੍ਰੇਮ ਸਿੰਘ ਜ਼ਰਗਰ ਦੇ ਸੰਗ੍ਰਹਿ ਵਿਚ ਇਹ ਕਾਫ਼ੀ ਇਸ ਤਰ੍ਹਾਂ ਦਿੱਤੀ ਹੈ :

ਉਲਟੇ ਹੋਰ ਜ਼ਮਾਨੇ ਆਏ,
ਕਾਂ ਲਗੜ ਨੂੰ ਮਾਰਨ ਲੱਗੇ,
ਚਿੜੀਆਂ ਜ਼ੁਰੇ ਖਾਏ,
ਉਲਟੇ ਹੋਰ ਜ਼ਮਾਨੇ ਆਏ।

ਬਾਂਕੇ ਬਿਹਾਰੀ[1] ਦੇ ਕਥਨ ਅਨੁਸਾਰ ਬੁਲ੍ਹਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿ ਨੂੰ ਵੀ ਮਿਲਿਆ ਅਤੇ ਉਸ ਨੇ ਬੜੇ ਦੁਖਤ ਹਿਰਦੇ ਨਾਲ ਹਿੰਦੂ ਸੰਤਾਂ ਦੇ ਹਕੂਮਤ ਹੱਥੋਂ ਕਤਲ ਹੋਣ ਬਾਰੇ ਵੀ ਸੁਣਿਆ ਸੀ। ਉਹ ਗੁਰੂ ਗੋਬਿੰਦ ਸਿੰਘ ਦੀ ਚਲਾਈ ਦੇਸ਼ ਤੇ ਧਰਮ ਰੱਖਿਆ ਦੀ ਲਹਿਰ ਤੋਂ ਵੀ ਪ੍ਰਭਾਵਿਤ ਹੋਇਆ ਜਾਪਦਾ ਹੈ। ਤਾਂਹੀਏ ਸ਼ਾਇਦ ਉਸ ਨੇ ਇਸ ਅਟੱਲ ਸਚਿਆਈ ਦਾ ਪ੍ਰਗਟਾਵਾ ਕੀਤਾ ਜਿਹੜੀ ਪਿਛੋਂ ਭਵਿੱਖਬਾਣੀ ਸਾਬਤ ਹੋਈ। ਉਹ ਕਹਿੰਦਾ ਹੈ :

[2]ਨ ਕਹੂੰ ਜਬ ਕੀ, ਨ ਕਹੂੰ ਤਬ ਕੀ,
ਬਾਤ ਕਹੂੰ ਮੈਂ ਅਬ ਕੀ।
ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ,
ਸੁੰਨਤ ਹੋਤੀ ਸਭ ਕੀ।

---

[1] ਬਾਂਕੇ ਬਿਹਾਰੀ : ਸੂਫ਼ੀਜ਼, ਮਿਸਟਿਕਸ ਐਂਡ ਯੋਗੀਜ਼ ਆਫ਼ ਇੰਡੀਆ, ਭਾਰਤੀਯ ਵਿਦਿਆ ਭਵਨ, ਬੰਬੇ, 1962, ਪੰਨਾ 140.

[2] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 223.

ਇਹ ਉਲਟੇ ਜ਼ਮਾਨੇ ਸਨ। ਬਦਲਦੇ ਸਮੇਂ ਸਨ। ਪਰਿਵਰਤਨ ਆਉਂਦਾ ਸਾਫ਼ ਵਿਖਾਈ ਦਿੰਦਾ ਸੀ। ਕਹਿੰਦੇ ਹਨ, ਹਵਾ ਚਲੇ, ਤਾਂ ਚੂਹੇ ਦੀ ਖੁੱਡ ਵਿਚ ਵੀ ਪਹੁੰਚ ਜਾਂਦੀ ਹੈ। ਸਭ ਨੂੰ ਚੜ੍ਹਨ ਵਾਲੀ ਨਵੀਂ ਸਵੇਰ ਦਾ ਅਨੁਭਵ ਹੋਣ ਲੱਗਾ ਸੀ। ਬੁਲ੍ਹਾ ਇਸ ਭੇਤ ਨੂੰ ਪਾ ਲੈਂਦਾ ਹੈ :

ਉਲਟੇ ਹੋਰ ਜ਼ਮਾਨੇ ਆਏ,
ਹੁਣ ਅਸਾਂ ਭੇਤ ਸਜਨ ਦੇ ਪਾਏ।
... ... ... ...
ਸੱਚਿਆਂ ਨੂੰ ਹੁਣ ਮਿਲਦੇ ਧੱਕੇ,
ਝੂਠੇ ਕੋਲ ਬਹਾਏ।

ਉਸ ਸਮੇਂ ਪੰਜਾਬ ਉੱਤੇ ਦਿੱਲੀ ਜਾਂ ਕਾਬਲ ਤੋਂ ਭੇਜੇ ਹੋਏ ਸੂਬੇਦਾਰ ਹੀ ਰਾਜ ਕਰਦੇ ਸਨ। ਮੁਲਤਾਨ ਤੋਂ ਰਾਜ ਕਰਦੇ ਸਨ। ਔਰੰਗਜ਼ੇਬ ਪਿਛੋਂ ਬਹਾਦਰ ਸ਼ਾਹ (1707-1712 ਈ.), ਜਹਾਂਦਾਰ ਸ਼ਾਹ (1712-13), ਫ਼ਰਖ ਸੀਅਰ (1713-1719), ਮੁਹੰਮਦ ਸ਼ਾਹ (1719-48), ਅਹਮਦ ਸ਼ਾਹ (1748-54) ਅਤੇ ਆਲਮਗੀਰ ਸਾਨੀ (1754-59), ਮੁਗ਼ਲ ਬਾਦਸ਼ਾਹ ਦਿੱਲੀ ਦੇ ਤਖ਼ਤ 'ਤੇ ਵਾਰੋ ਵਾਰੀ ਬੈਠਦੇ ਰਹੇ। ਪਰ ਇਨ੍ਹਾਂ ਸਾਰਿਆਂ ਦੇ ਨਿਯੁਕਤੀ ਕੀਤੇ ਹੋਏ ਸੂਬੇਦਾਰ ਹੀ ਵਾਸਤਵ ਵਿਚ ਰਾਜ ਕਰਦੇ ਸਨ। ਇਹ ਸੂਬੇਦਾਰ ਬਦਲਦੇ ਰਹਿੰਦੇ ਅਤੇ ਦਿੱਲੀ ਦੇ ਬਾਦਸ਼ਾਹ ਜਿਉਂ-ਜਿਉਂ ਕਮਜ਼ੋਰ ਹੁੰਦੇ ਗਏ, ਇਹ ਸੂਬੇਦਾਰ ਆਪਣੇ ਆਪ ਨੂੰ ਵਧੇਰੇ ਖ਼ੁਦ-ਮੁਖ਼ਤਿਆਰ ਤੇ ਆਜ਼ਾਦ ਸਮਝਣ ਲੱਗੇ। ਇਹ ਅਕਸਰ ਮੌਕਾ ਸ਼ਨਾਸ ਹੁੰਦੇ ਅਤੇ ਚੜ੍ਹਦੇ ਸੂਰਜ ਨੂੰ ਪਾਣੀ ਦਿੰਦੇ। ਔਰੰਗਜ਼ੇਬ ਪਿਛੋਂ ਤਾਂ ਪੰਜਾਬ ਦੇ ਸੂਬੇਦਾਰ ਕਾਬਲ, ਕੰਧਾਰ ਤੇ ਈਰਾਨ ਵੱਲ ਵੀ ਝਾਕਣ ਲੱਗ ਪਏ ਅਤੇ ਉਧਰੋਂ ਆਏ ਹਰ ਜਰਵਾਣੇ ਨੂੰ ਜਾਂ ਤਾਂ ਪੂਰਾ ਸਹਿਯੋਗ ਦਿੰਦੇ; ਕਦੀ ਉਸ ਨੂੰ ਆਪ ਬੁਲਾਉਂਦੇ ਅਤੇ ਕਦੀ ਬੁਲਾ ਕੇ ਫਿਰ ਦਿੱਲੀ ਨਾਲ ਗੱਠ ਸੱਠ ਕਰਕੇ ਉਸ ਨਾਲ ਕੀਤੇ ਵਾਅਦੇ ਤੋਂ ਮੁੱਕਰ ਜਾਂਦੇ। ਇਨ੍ਹਾਂ ਦਾ ਕੋਈ ਦੀਨ ਈਮਾਨ ਨਹੀਂ ਸੀ। ਇਹ ਕਦੀ ਕਿਸੇ ਨਾਲ ਮਿਲ ਜਾਂਦੇ, ਕਦੀ ਕਿਸੇ ਨਾਲ। ਪਰ ਇਕ ਗੱਲ ਵਿਚ ਸਾਰੇ ਹਰ ਪਹਿਲੇ ਨਾਲੋਂ ਬਾਜ਼ੀ ਲੈ ਜਾਣਾ ਚਾਹੁੰਦੇ ਸਨ ਤੇ ਉਹ ਸੀ ਪੰਜਾਬ ਵਿਚ ਉੱਠ ਰਹੀ ਕੌਮੀ ਲਹਿਰ ਨੂੰ ਸਖ਼ਤੀ ਨਾਲ ਦਬਾਉਣਾ।

ਇਸ ਪਿਛੋਂ ਆਉਣ ਵਾਲੇ ਦੂਜੇ ਸੂਬੇਦਾਰ ਨੇ ਕੌਮੀ ਪਰਵਾਨਿਆਂ ਉਪਰ ਅਕਥਨੀ-ਅਤਿਆਚਾਰ ਕੀਤੇ, ਜਿਨ੍ਹਾਂ ਨੂੰ ਸੁਣ ਕੇ ਹਰ ਮਨੁੱਖ ਤ੍ਰਾਹ-ਤ੍ਰਾਹ ਕਰ ਉੱਠਦਾ ਹੈ।

ਔਰੰਗਜ਼ੇਬ ਵੇਲੇ ਪੰਜਾਬ ਦੇ ਸੂਬੇਦਾਰਾਂ ਦੀ ਸੂਚੀ[1] 'ਮਆਸਰੇ ਆਲਮਗੀਰੀ' ਤੇ 'ਦਸਤੂਰੁਲ ਅਮਲ'[2] ਵਿਚ ਇਸ ਪ੍ਰਕਾਰ ਦਿੱਤੀ ਹੈ :

ਕਵਾਮੁੱਦੀਨ (1678-80)
ਮੁਹੰਮਦ ਆਜ਼ਮ (1680-91)
ਖ਼ਾਨ ਜਹਾਨ (1691-91)

---

[1] ਮੁਅਤਮਿਦ ਖ਼ਾਂ : ਮਆਸਰੇ ਆਲਮਗੀਰੀ।

[2] ਦਸਤੂਰਲਅਮਲ (ਹੱਥ ਲਿਖਤ ਪਟਨਾ)

ਮੁਕੱਰਮ ਖ਼ਾਂ (1691-97)
ਅਬੂਨਸਰ ਖ਼ਾਂ (1697-97)
ਇਬਰਾਹੀਮ ਖ਼ਾਂ (1697-99)
ਸ਼ਹਿਜ਼ਾਦਾ ਮੁਹੰਮਦ ਆਜ਼ਮ (1699-1701 ਅਤੇ 1705-07)
ਜ਼ਬਰਦਸਤ ਖ਼ਾਂ (1701-05)

ਸਰਹੰਦ, ਮੁਲਤਾਨ ਤੇ ਲਾਹੌਰ ਦੇ ਸਭ ਤੋਂ ਜਾਬਰ ਸੂਬੇਦਾਰਾਂ ਵਿਚੋਂ ਵਜ਼ੀਰ ਖ਼ਾਂ (1707-10), ਅਬਦੁਸ-ਸਮਦ ਖ਼ਾਂ ਤੇ ਉਸ ਦਾ ਪੁੱਤਰ ਜ਼ਕਰੀਆ ਖ਼ਾਂ, ਯਾਹੀਆ ਖ਼ਾਂ, ਸ਼ਾਹ ਨਵਾਬ ਖ਼ਾਂ, ਮੀਰ ਮਨੂੰ ਹੋਏ ਹਨ।

"ਦੀ ਸਿਖਸ"[1] ਵਿਚ ਇਨ੍ਹਾਂ ਦਾ ਸਜਰਾ ਨਸਬ ਇਸ ਪ੍ਰਕਾਰ ਦਿੱਤਾ ਹੋਇਆ ਹੈ :




ਇਹ ਸਮਾਂ ਸਿੱਖਾਂ ਨੂੰ ਖ਼ਾਲਸਾ ਰੂਪ ਵਿਚ ਆਉਂਦਾ ਵੇਖਦਾ ਹੈ। ਫਿਰ ਗੁਰੂ ਗੋਬਿੰਦ ਸਿੰਘ ਦੀ ਘਾਲਣਾ, ਉਨ੍ਹਾਂ ਦੇ ਸਾਹਿਬਜ਼ਾਦਿਆਂ ਦੀ ਸ਼ਹਾਦਤ, ਬੰਦੇ ਦੀ ਪੰਜਾਬ ਫੇਰੀ, ਸਰਹੰਦ, ਸਮਾਣਾ, ਸਢੌਰੇ ਦੀ ਤਬਾਹੀ, ਸਿੱਖਾਂ ਦੀ ਕਤਲਾਮ, ਲਾਹੌਰ 'ਨਖ਼ਾਸ' ਚੌਂਕ ਵਿਚ ਸਿੱਖਾਂ ਨੂੰ ਚਰਖੜੀਆਂ ਤੇ ਚੜ੍ਹਾਉਣ, ਪੁੱਠੀ ਖਲ ਤੇ ਖੋਪਰੀ ਲਾਹੁਣ, ਬੀਬੀਆਂ ਨੂੰ ਤਸੀਹੇ ਦੇਣ, ਮਾਸੂਮ ਬੱਚਿਆਂ ਨੂੰ ਨੇਜ਼ਿਆਂ ਪੁਰ ਟੰਗਣ ਤੇ ਸਿੱਖਾਂ ਦਾ ਜ਼ੁਲਮ ਦੇ ਸ਼ਿਕਾਰੀ ਕੁੱਤਿਆਂ ਦਾ ਸ਼ਿਕਾਰ ਕਰਨ ਜਿਹੇ ਦ੍ਰਿਸ਼ ਵੇਖਦਾ ਹੈ।

[1] ਖੁਸ਼ਵੰਤ ਸਿੰਘ : ਦੀ ਸਿੱਖਸ, 1963, ਪੰਨਾ 128.

ਇਸੇ ਸਮੇਂ ਬੁਲ੍ਹੇ[1] ਦੀਆਂ ਅੱਖਾਂ ਸਾਹਮਣੇ ਲਾਹੌਰ ਵਿਖੇ 1735 ਈ. ਵਿਚ ਹਕੀਕਤ ਰਾਏ ਧਰਤੀ ਨੂੰ ਬਾਗ਼ਬਾਨ ਪੁਰੇ ਨੇੜੇ ਕਤਲ ਕੀਤਾ ਗਿਆ। 1735 ਈ. ਵਿਚ ਭਾਈ ਮਨੀ ਸਿੰਘ ਦੇ ਬੰਦ-ਬੰਦ ਕੱਟੇ ਗਏ। 1745 ਈ. ਵਿਚ ਭਾਈ ਤਾਰੂ ਸਿੰਘ ਦੀ ਖੋਪਰੀ ਰੰਬੀ ਨਾਲ ਲਾਹੀ ਗਈ ਅਤੇ 1746 ਈ. ਵਿਚ ਸੁਬੇਗ ਸਿੰਘ, ਸ਼ਹਿਬਾਜ਼ ਸਿੰਘ ਨੂੰ ਚਰਖੜੀ ਤੇ ਚਾੜ੍ਹ ਕੇ ਸ਼ਹੀਦ ਕੀਤਾ ਗਿਆ। ਇਸੇ ਸਾਲ (1746 ਈ.) ਦੀਵਾਨ ਲਖਪਤ ਰਾਏ ਨੇ ਆਪਣੇ ਭਰਾ ਜਸਪਤ ਰਾਏ ਦੇ ਸਿੰਘਾਂ ਹੱਥੋਂ ਮਾਰੇ ਜਾਣ ਉੱਤੇ ਲਾਹੌਰ ਸ਼ਹਿਰ ਦੇ ਮੁੱਖੀ ਸਿੱਖਾਂ ਨੂੰ ਚੌਕ ਨਵਾਸ ਵਿਚ ਮੰਗਵਾ ਕੇ ਕਤਲ ਕਰਵਾ ਦਿੱਤਾ। ਮਈ 1746 ਈ. ਵਿਚ ਹੀ ਕਾਹਨੂੰਵਾਣ ਦੇ ਛੰਭ ਲਾਗੇ ਸਿੱਖਾਂ ਦਾ ਛੋਟਾ ਘੱਲੂਘਾਰਾ ਹੋਇਆ, ਜਿਸ ਵਿਚ ਹਜ਼ਾਰਾਂ ਸਿੰਘ ਸ਼ਹੀਦ ਹੋਏ।

'ਤਾਰੀਖ਼-ਏ-ਪੰਜਾਬ'[2] ਵਿਚ ਇਸ ਗੱਲ ਦੀ ਪੁਸ਼ਟੀ ਇਨ੍ਹਾਂ ਸ਼ਬਦਾਂ ਵਿਚ ਕੀਤੀ ਗਈ ਹੈ ਕਿ, "ਮੀਰ ਮਨੂੰ ਨੇ ਪਹਾੜੀ ਰਾਜਿਆਂ ਦੇ ਨਾਮ ਹੁਕਮ ਜਾਰੀ ਕੀਤੇ ਕਿ ਆਪਣੇ ਆਪਣੇ ਇਲਾਕੇ ਵਿਚੋਂ ਸਿੱਖਾਂ ਨੂੰ ਫੜ ਕੇ ਉਸ ਕੋਲ ਭੇਜ ਦੇਣ, ਸੈਂਕੜੇ ਸਿੱਖ ਰੋਜ਼ ਫੜੇ ਜਾਂਦੇ ਤੇ ਲਾਹੌਰ ਭੇਜ ਦਿੱਤੇ ਜਾਂਦੇ ਜਿਥੇ 'ਨਖਾਸ' ਵਾਲੇ ਥਾਂ ਉਨ੍ਹਾਂ ਨੂੰ ਕਤਲ ਕਰ ਦਿੱਤਾ ਜਾਂਦਾ।"

"ਬਾਦਸ਼ਾਹ ਨੇ ਨਵਾਬ ਜ਼ਕਰੀਆ ਖ਼ਾਂ ਨੂੰ ਲਾਹੌਰ ਦੇ ਨਾਜ਼ਮ ਦੀ ਪਦਵੀ ਦੇ ਕੇ ਪੰਜਾਬ ਵੱਲ ਭੇਜਿਆ। ਉਸ ਨੇ ਦੀਵਾਨ ਲਖਪਤ ਰਾਏ ਨੂੰ ਲਾਹੌਰ ਦਾ ਪ੍ਰਬੰਧਕ ਬਣਾ ਦਿੱਤਾ ਅਤੇ ਸਿੱਖਾਂ ਨੂੰ ਕਾਬੂ ਕਰਨ ਲਈ ਇਕ ਗਸ਼ਤੀ ਫੌਜ ਸਥਾਪਿਤ ਕੀਤੀ ਜਿਸ ਨੂੰ ਹੁਕਮ ਦਿੱਤਾ ਕਿ ਉਹ ਸਿੱਖਾਂ ਦਾ ਪਤਾ ਲਾਵੇ ਤੇ ਉਨ੍ਹਾਂ ਨੂੰ ਫੜ ਕੇ ਲਾਹੌਰ ਭੇਜ ਦਿਆ ਕਰੇ।"

1748 ਈ. ਵਿਚ ਅੰਮ੍ਰਿਤਸਰ 'ਸਰਬਤ ਖ਼ਾਲਸਾ' ਨੇ ਗੁਰਮਤਾ ਕੀਤਾ ਕਿ ਸਾਰੇ ਆਜ਼ਾਦ ਜੱਥੇ ਇਕ ਦਲ ਖ਼ਾਲਸਾ ਵਿਚ ਮਿਲਾ ਦਿੱਤੇ ਜਾਣ। ਜੱਸਾ ਸਿੰਘ, ਜਿਸ ਨੇ ਨਵਾਬ ਕਪੂਰ ਸਿੰਘ ਪਾਸੋਂ ਹੌਲੀ-ਹੌਲੀ ਜਥੇਬੰਦੀ ਪ੍ਰਾਪਤ ਕਰ ਲਈ ਸੀ, ਨੂੰ 'ਸਿੱਖਾਂ ਦਾ ਪਾਤਸ਼ਾਹ' ਕਿਹਾ ਜਾਣ ਲੱਗਾ। ਉਹ 'ਦਲ ਖ਼ਾਲਸਾ' ਦਾ ਪ੍ਰਮੁੱਖ ਜਥੇਦਾਰ ਨਿਯੁਕਤ ਕੀਤਾ ਗਿਆ, 'ਦਲ ਦੀਆਂ ਯਾਰਾਂ ਮਿਸਲਾਂ ਸਨ।'

(ਖੁਸ਼ਵੰਤ ਸਿੰਘ, ਦੀ ਸਿੱਖਸ, ਪੰਨਾ 131, 1963)

ਇਸੇ ਸਮੇਂ ਨੇ ਸਿੱਖਾਂ ਦੀ ਵਧਦੀ ਰਾਜਸੀ ਸੱਤਾ ਵੀ ਆਪਣੀਆਂ ਅੱਖਾਂ ਨਾਲ ਤੱਕੀ; ਇਸ ਸਮੇਂ ਨੇ ਮੁਗ਼ਲ ਰਾਜ ਦੇ ਢਹਿੰਦੇ ਮਹਿਲ ਦੀ ਇੱਟ-ਇੱਟ ਹੁੰਦੀ ਵੀ ਵੇਖੀ; ਇਸੇ ਸਮੇਂ ਨੇ ਸਿੱਖਾਂ ਦੇ ਭੂਰਿਆਂ ਪਾਈ ਦਲਾਂ ਨੂੰ ਉੱਠਦਾ ਵੇਖਿਆ; "ਭੂਰਿਆਂ ਵਾਲੇ ਰਾਜੇ ਕੀਤੇ; ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।" ਇਸ ਸਮੇਂ ਨੇ ਪਹਿਲਾਂ ਨਾਦਰ ਸ਼ਾਹ ਤੇ ਫਿਰ ਅਹਿਮਦ ਸ਼ਾਹ ਦੁੱਰਾਨੀ ਨੇ ਅੱਗੜ-ਪਿੱਛੜ ਹਮਲੇ ਵੀ ਵੇਖੇ। ਬੁਲ੍ਹੇ ਦੇ ਕਲਾਮ ਵਿਚ ਅਜਿਹੇ ਸੰਕੇਤ ਸਾਨੂੰ ਪ੍ਰਤੱਖ ਮਿਲਦੇ ਹਨ, ਜਿਹੜੇ ਪੰਜਾਬ ਦੀ ਅਜਿਹੀ ਦੁਰਦਸ਼ਾ ਤੇ ਦੁਰਗਤੀ ਨੂੰ ਸਾਡੀਆਂ ਅੱਖਾਂ ਸਾਹਮਣੇ ਲੈ ਆਉਂਦੇ ਹਨ। 'ਤਾਰੀਖ਼-ਏ-ਪੰਜਾਬ' ਦਾ ਕਰਤਾ ਕਨ੍ਹਈਆ ਲਾਲ (ਪੰਨਾ 60-61) ਲਿਖਦਾ

---

1 ਪੰਜਾਬੀ ਦੁਨੀਆਂ (ਬੁਲ੍ਹੇ ਸ਼ਾਹ ਅੰਕ : ਜਨਵਰੀ-ਫਰਵਰੀ), 1962, ਪੰਨਾ 222-225.

2 ਕਨ੍ਹਈਆ ਲਾਲ : ਤਾਰੀਖ਼-ਏ-ਪੰਜਾਬ (ਅਨੁ.), 1968, ਪੰਨਾ 67.

ਹੈ ਕਿ ਨਾਦਰ ਸ਼ਾਹ ਦੀ ਫ਼ੌਜ ਨੇ ਪਿਸ਼ਾਵਰ ਤੋਂ ਲੈ ਕੇ ਰਾਵੀ ਤੱਕ ਦਾ ਪੰਜਾਬ ਸਾਰਾ ਲੁੱਟ ਲਿਆ ਤੇ ਪਿੰਡਾਂ ਦੇ ਪਿੰਡ ਉਜਾੜ ਦਿੱਤੇ। ਪੰਜਾਬ ਵਿਚ ਇਹ ਹਸ਼ਰ ਅਜ਼ਾਬ ਦਾ ਸਮਾਂ ਸੀ; ਕਹਿਰਾਂ ਦੀ ਅੱਗ ਵਰ੍ਹਨ ਦਾ ਸਮਾਂ ਸੀ; ਜਿਸ ਦੇ ਸੇਕ ਨਾਲ ਬੁਲ੍ਹਾ ਵੀ ਤੜਪ ਉੱਠਿਆ :

ਦਰ ਖੁਲ੍ਹਾ ਹਸ਼ਰ ਅਜ਼ਾਬ ਦਾ,
ਬੁਰਾ ਹਾਲ ਹੋਇਆ ਪੰਜਾਬ ਦਾ।

ਦੁੱਰਾਨੀ ਦੇ ਜ਼ੁਲਮ ਦਾ ਦ੍ਰਿਸ਼ ਅਤੇ ਉਨ੍ਹਾਂ ਦੇ ਕਰਮਚਾਰੀਆਂ ਤੇ ਸੈਨਕਾਂ ਦਾ ਚਰਿੱਤਰ ਕਿਡਾ ਸੋਹਣਾ ਖਿੱਚਦਾ ਹੈ। ਉਸ ਦਾ ਅਨੁਭਵ ਸੀ ਕਿ ਇਹ ਹੁਕਮ ਤੇ ਹਾਕਮ ਬਹੁਤਾ ਚਿਰ ਨਹੀਂ ਰਹੇਗਾ :

ਹਜ਼ਾਬ ਕਰੇ ਦਰਵੇਸ਼ੀ ਕੋਲੋਂ,
ਕਬ ਲਗ ਹੁਕਮ ਚਲਾਵੇਂਗਾ।
ਖਾਵੇਂ ਮਾਸ ਚਬਾਵੇਂ ਬੀੜੇ,
ਅੰਗ ਪੁਸ਼ਾਕ ਲਗਾਇਆ ਈ
ਟੇਢੀ ਪਗੜੀ ਆਕੜ ਚਲੇਂ,
ਜੁਤੀ ਪੈਰ ਅੜਾਇਆ ਈ।
ਇਕ ਦਿਨ ਅਜਲ ਦਾ ਬਕਰਾ ਹੋ ਕੇ
ਆਪਣਾ ਆਪ ਕੁਹਾਵੇਂਗਾ।

ਮੀਰ ਮੁਅੱਈਉੱਦੀਨ, ਮੀਰ ਮਨੂੰ, ਆਦਿ ਨੂੰ ਕਾਲਵਸ ਹੁੰਦਿਆਂ ਬੁਲ੍ਹੇ ਨੇ ਵੇਖਿਆ ਹੋਵੇਗਾ, ਤਦੇ ਤਾਂ 'ਗੰਢਾਂ' ਵਿਚ ਕਹਿੰਦਾ ਹੈ :

ਬਾਈ ਖੋਲ੍ਹ ਪਹੁੰਚ ਕੇ ਸਭ ਮੀਰਾਂ ਮਲਕਾਂ,
ਓਹਨਾਂ ਡੇਰਾ ਕੂਚ ਹੈ ਮੈਂ ਖੁਲ੍ਹ ਪਲਕਾਂ। (22ਵੀਂ ਗੰਢ)

## ਮੁੱਢਲੀ ਤੇ ਉਚੇਰੀ ਵਿੱਦਿਆ

ਬੁਲ੍ਹੇ ਸ਼ਾਹ ਨੇ ਮੁੱਢਲੀ ਸਿੱਖਿਆ ਦੂਜੇ ਬਾਲਕਾਂ ਵਾਂਗ ਆਪਣੇ ਪਿੰਡ (ਪਾਂਡੋਕੇ) ਦੇ ਮਦੱਰਸੇ ਵਿਚ ਹੀ ਪ੍ਰਾਪਤ ਕੀਤੀ। ਔਰੰਗਜ਼ੇਬ ਨੇ ਇਸਲਾਮੀ ਸਿੱਖਿਆ ਪੰਜਾਬ ਵਿਚ ਮਾਤ੍ਰੀ-ਭਾਸ਼ਾ ਪੰਜਾਬੀ ਵਿਚ ਮਾਧਿਅਮ ਰਾਹੀਂ ਕਰ ਦਿੱਤੀ ਹੋਈ ਸੀ। ਪਿੰਡ ਦਾ ਮਦੱਰਸਾ ਬੁਲ੍ਹੇ ਸ਼ਾਹ ਦੇ ਪਿਤਾ ਸਖੀ ਮੁਹੰਮਦ ਦਰਵੇਸ਼ ਹੀ ਚਲਾ ਰਹੇ ਸਨ। ਵਾਰਿਸ ਵਾਂਗ ਬੁਲ੍ਹੇ ਨੂੰ ਵੀ ਘਰ ਵਾਲਿਆਂ ਦਾ ਸੁਖ ਨਸੀਬ ਨਾ ਹੋਇਆ। ਕੇਵਲ ਉਸ ਦੀ ਭੈਣ ਨੇ ਉਸ ਨੂੰ ਸਹੀ ਅਰਥਾਂ ਵਿਚ ਸਮਝਿਆ। ਉਹ ਵੀ ਬੁਲ੍ਹੇ ਵਾਂਗ ਪੱਕੀ ਸੂਫ਼ੀ ਸੀ। ਉਹ ਸਾਰੀ ਉਮਰ ਕੰਵਾਰੀ ਰਹੀ।

ਕਸੂਰ (ਜ਼ਿਲ੍ਹਾ ਲਾਹੌਰ) ਉਨ੍ਹਾਂ ਦਿਨਾਂ ਵਿਚ ਉੱਚ ਇਸਲਾਮੀ ਵਿੱਦਿਆ ਦਾ ਇਕ ਪ੍ਰਸਿੱਧ ਕੇਂਦਰ ਸੀ। ਉਥੋਂ ਦੇ ਖੇਸ਼ਗੀ ਪਠਾਣ ਵੱਡੇ ਜਥ੍ਹੇ ਵਾਲੇ ਸਨ। ਸਿੱਖ ਲਾਹੌਰ ਤੇ ਸਰਹੰਦ ਵਿਚਕਾਰ ਉਲਝੇ ਹੋਏ ਸਨ। ਲਾਹੌਰ ਦਾ ਸੂਬੇਦਾਰ ਅਬਦ-ਅਲ-ਸਮਦ ਖ਼ਾਂ ਤੇ ਫਿਰ ਜ਼ਕਰੀਆ ਖ਼ਾਂ ਸਿੱਖਾਂ ਪਿੱਛੇ ਬੁਰੀ ਤਰ੍ਹਾਂ ਪਿਆ ਹੋਇਆ ਸੀ। ਕਸੂਰ ਇਕ ਤਰ੍ਹਾਂ ਦਾ ਆਜ਼ਾਦ ਤੇ ਅਮਨ ਵਿਚ ਸੀ ਅਤੇ ਲਾਹੌਰ ਰਾਜ ਦਾ ਇਸ ਉਪਰ ਕੋਈ ਕੁੰਡਾ ਜਾਂ ਅੰਕਸ ਨਹੀਂ ਸੀ। ਚਵ੍ਹਾਂ ਪਾਸਿਓਂ ਰੱਜੇ-ਪੁੱਜੇ ਪਠਾਣ ਕਸੂਰ ਆ ਕੇ ਵਸ ਗਏ ਸਨ। ਕਸੂਰ ਆਲਮਾਂ, ਫ਼ਾਜ਼ਲਾਂ ਤੇ ਵਿਦਵਾਨਾਂ ਦਾ

ਗੜ੍ਹ ਬਣ ਚੁੱਕਾ ਸੀ। ਓਥੇ ਹਜ਼ਰਤ ਗ਼ੁਲਾਮ ਮੁਰਤਜ਼ਾ ਅਤੇ ਮੌਲਾਨਾ ਗ਼ੁਲਾਮ ਮੁਹੱਈਉੱਦੀਨ ਵਰਗੇ ਇਸਲਾਮੀ ਸ਼ਰ੍ਹਾ ਤੇ ਫਿਕ੍ਹਾ ਦੇ ਉਸਤਾਦ ਮੌਜੂਦ ਸਨ, ਜਿਨ੍ਹਾਂ ਨੇ ਦਰਸ ਤਦਰੀਸ ਦਾ ਸਿਲਸਿਲਾ ਚਲਾ ਰੱਖਿਆ ਸੀ ਅਤੇ ਉਨ੍ਹਾਂ ਦੀ ਦੂਰ-ਦੂਰ ਤੱਕ ਸ਼ੁਹਰਤ ਫੈਲੀ ਹੋਈ ਸੀ। ਵਿੱਦਿਆ ਪ੍ਰਾਪਤੀ ਦੇ ਚਾਹਵਾਨ ਕਸੂਰ ਆਉਂਦੇ ਰਹਿੰਦੇ।

## ਆਤਮਿਕ ਗਿਆਨ

ਬੁਲ੍ਹੇ ਸ਼ਾਹ ਵੀ ਆਪਣੇ ਪਿੰਡ ਤੋਂ ਮੁੱਢਲੀ ਵਿੱਦਿਆ ਪ੍ਰਾਪਤ ਕਰਨ ਪਿੱਛੋਂ ਕਸੂਰ ਆ ਗਿਆ। ਕਰਤਾ 'ਨਾਫ਼ਿਅ-ਉਲ-ਸਾਲਕੀਨ' ਅਨੁਸਾਰ ਬੁਲ੍ਹੇ ਨੇ ਗ਼ੁਲਾਮ ਮੁਰਤਜ਼ਾ ਦੇ ਚਰਨਾਂ ਵਿਚ ਬਹਿ ਕੇ ਸਿੱਖਿਆ ਹਾਸਲ ਕੀਤੀ। ਮੌਲਵੀ ਸਾਹਿਬ ਬਹੁਤ ਵੱਡੇ ਫ਼ਾਰਸੀ, ਅਰਬੀ ਦੇ ਆਲਿਮ ਸਨ। ਆਪ ਨੇ ਸ਼ੇਖ਼ ਸਾਅਦੀ ਦੀ 'ਗੁਲਿਸਤਾਨ' ਦਾ ਪੰਜਾਬੀ ਵਿਚ ਅਨੁਵਾਦ ਕੀਤਾ ਸੀ। ਜ਼ਾਹਰੀ ਇਲਮ ਸਿਖਣ ਪਿੱਛੋਂ ਰੂਹਾਨੀ ਇਲਮ ਦੀ ਭੁੱਖ ਚਮਕੀ, ਜਵਾਨੀ ਵਿਚ ਪੈਰ ਰੱਖਿਆ ਤੇ ਕੁਝ ਮਜ਼ਬੂਰ ਹੋ ਗਏ। ਰੱਬੀ ਪਿਆਰ ਵਿਚ ਲੀਨ ਰਹਿਣ ਲੱਗੇ। ਮੌਲਾ ਬਖ਼ਸ਼ ਕੁਸ਼ਤਾ[1] ਅਨੁਸਾਰ ਕਸੂਰ ਪਿੱਛੋਂ ਉਹ ਇਕ ਵਾਰ ਫਿਰਦੇ ਫਿਰਾਂਦੇ ਬਟਾਲਾ (ਗੁਰਦਾਸਪੁਰ) ਪਹੁੰਚੇ। ਮਨਸੂਰ ਵਾਂਗੂੰ ਮੂੰਹੋਂ ਨਿਕਲਿਆ 'ਮੈਂ ਅੱਲ੍ਹਾ ਹਾਂ' (ਮਨਸੂਰ ਨੇ ਕਿਹਾ ਸੀ 'ਅਨਲਹੱਕ')। ਲੋਕ ਬੁਲ੍ਹੇ ਨੂੰ ਦਰਬਾਰ ਫ਼ਾਜ਼ਲਾ ਦੇ ਮੋਢੀ ਸ਼ੇਖ਼ ਫ਼ਾਜ਼ਿਲ-ਉਦ-ਦੀਨ ਕੋਲ ਲੈ ਗਏ। ਉਨ੍ਹਾਂ ਫ਼ਰਮਾਇਆ, ਇਹ ਸੱਚ ਕਹਿੰਦਾ ਹੈ, ਇਹ 'ਅੱਲ੍ਹਾ' (ਅਰਥਾਤ ਕੱਚਾ, ਅੱਲ੍ਹੜ) ਹੈ; ਇਸ ਨੂੰ ਆਖੋ ਸ਼ਾਹ ਇਨਾਇਤ ਕੋਲ ਜਾ ਤੇ ਪੱਕ ਕੇ ਆਵੇ।

## ਸ਼ਾਹ ਇਨਾਇਤ ਕਾਦਰੀ ਕੋਲ

ਇਥੋਂ ਬੁਲ੍ਹੇ ਸ਼ਾਹ ਲਾਹੌਰ ਚਲਾ ਗਿਆ, ਜਿਥੇ ਇਨਾਇਤ ਸ਼ਾਹ ਕਾਦਰੀ ਸ਼ੱਤਾਰੀ ਰਹਿੰਦੇ ਸਨ। ਇਨਾਇਤ ਸ਼ਾਹ ਹਜ਼ਰਤ ਰਜ਼ਾ ਸ਼ਾਹ ਸ਼ੱਤਾਰੀ ਦੇ ਮੁਰੀਦ ਸਨ। ਆਪ ਨੇ ਵੱਡਾ ਤਪ ਤੇ ਜ਼ੁਹਦ ਕੀਤਾ ਸੀ ਅਤੇ ਕਰਨੀ ਵਾਲੇ ਪੀਰ ਸਨ। ਆਪ ਜ਼ਾਤ ਦੇ ਅਰਾਈਂ ਤੇ ਕਸੂਰ ਦੇ ਜੰਮਪਲ ਸਨ। ਕਸੂਰ ਦੇ ਪਠਾਣ ਹਾਕਮ ਹੁਸੈਨ ਖ਼ਾਂ ਨਾਲ ਅਣਬਣ ਹੋ ਜਾਣ ਕਾਰਣ ਕਸੂਰ ਛੱਡ ਕੇ ਲਾਹੌਰ ਆ ਵਸੇ ਸਨ। 'ਖ਼ਜ਼ੀਨਾਤੁਲ-ਅਸਫ਼ੀਆ' (ਪੰਨਾ 185-87) ਵਿਚ ਕਸੂਰ ਦੇ ਨਵਾਬ ਨਾਲ ਝਗੜਾ ਹੋਣ ਦਾ ਹਾਲ ਇਉਂ ਲਿਖਿਆ :

"ਇਨਾਇਤ ਸ਼ਾਹ : ਆਪ ਲਾਹੌਰੀ ਅਖਵਾਉਂਦੇ ਸਨ। ਫਿਰਦੇ ਫਿਰਾਂਦੇ ਆਪ ਕਸੂਰ ਚਲੇ ਗਏ; ਕਈ ਮੁਰੀਦ ਬਣਾਏ। ਉਥੋਂ ਦੀ ਇਕ ਗਾਉਣ ਵਾਲੀ ਦੀ ਧੀ ਨਾਲ ਆਪ ਨੇ ਵਿਆਹ ਕਰ ਲਿਆ। ਜ਼ਨਾਨੀ ਦੇ ਰਿਸ਼ਤੇਦਾਰਾਂ ਰੌਲਾ ਪਾਇਆ। ਇਸ ਗੱਲ ਕਰਕੇ ਨਵਾਬ ਗੁੱਸੇ ਹੋ ਗਿਆ, ਜਿਸ ਕਰਕੇ ਪੀਰ ਜੀ ਉਥੋਂ ਲਾਹੌਰ ਚਲੇ ਗਏ ਤੇ ਨਵਾਬ ਨੂੰ ਸਰਾਪ ਦਿੱਤਾ 'ਜਾ, ਤੇਰੀ ਜੜ੍ਹ ਪੁੱਟੀ ਜਾਵੇ'। ਉਨ੍ਹੀਂ ਦਿਨੀਂ ਕਸੂਰ ਦੇ ਹਮਲੇ ਵੇਲੇ ਸਰਦਾਰ ਗੁਲਾਬ ਸਿੰਘ ਭੰਗੀ ਦੇ ਆਦਮੀਆਂ ਹੱਥੋਂ ਇਕ ਰੰਗੂ ਨਾਮ ਦੇ ਬ੍ਰਾਹਮਣ ਦੇ ਮਾਮਲੇ ਵਿਚ ਮਾਰਿਆ ਗਿਆ ਤੇ ਇਸ ਤਰ੍ਹਾਂ ਉਸ ਦੇ ਖ਼ਾਨਦਾਨ ਦੀ ਨਵਾਬੀ ਖ਼ਤਮ ਹੋ ਗਈ।"

---

[1] ਮੌਲਾ ਬਖ਼ਸ਼ ਕੁਸ਼ਤਾ : ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਲਾਹੌਰ, ਪੰਨਾ 102

ਬਾਗ਼-ਏ-ਔਲੀਆਏ-ਹਿੰਦ[1] ਵਿਚ ਸ਼ਾਹ ਇਨਾਇਤ ਬਾਰੇ ਇਹ ਹਵਾਲਾ ਮਿਲਦਾ ਹੈ :

ਬਾਗਬਾਨ ਦੀ ਕੌਮ ਵਿਚੋਂ ਹੈ, ਸ਼ਾਹ ਇਨਾਇਤ ਭਾਈ।
ਸ਼ਾਹ ਰਜ਼ਾ ਵਲੀ ਅੱਲਾ ਤੋਂ, ਅਜ਼ਮਤ ਉਸ ਨੇ ਪਾਈ।
ਕਸਬਾ ਇਕ ਕਸੂਰ ਪਠਾਣਾਂ, ਉਸ ਜਾ ਕਰਨ ਗੁਜ਼ਾਰਾ।
ਹੁਸੈਨ ਖ਼ਾਂ ਹਾਕਿਮ ਉਨ੍ਹਾਂ ਨੂੰ, ਦੁਸ਼ਮਨ ਜਾਨੀ ਭਾਰੀ।
ਓਥੋਂ ਹਜ਼ਰਤ ਪਕੜ ਕਿਨਾਰਾ, ਸ਼ਹਰ ਲਾਹੌਰ ਵਿਚ ਆਏ।
ਦਖਣ ਪਾਸੇ ਦੋ ਕੋਹ ਪੈਂਡਾ, ਝੰਡੇ ਜਿਸ ਥਾਂ ਲਾਏ।

ਆਪ ਦਾ ਦੇਹਾਂਤ 1141 ਹਿਜਰੀ ਵਿਚ ਹੋਇਆ :

ਓਸ ਜਗ੍ਹਾ ਤੇ ਏਸ ਮਰਦ ਦਾ, ਰੋਜ਼ਾ ਵੇਖੋ ਆਯਾ,
ਯਾਰਾਂ ਸੌ ਇਕਤਾਲੀ ਵਿਚ, ਦੁਨੀਆਂ ਛੋੜ ਸਿਧਾਯਾ।

ਹਜ਼ਾਰਾਂ ਲੋਕ ਆਪ ਦੇ ਸ਼ਰਧਾਲੂ ਤੇ ਮੁਰੀਦ ਸਨ। ਕਸੂਰ ਵੀ ਆਪ ਬਾਗ਼ਵਾਨੀ ਤੇ ਸਬਜ਼ੀਆਂ ਲਾਉਣ ਦਾ ਕੰਮ ਕਰਦੇ ਸਨ। ਲਾਹੌਰ (ਬਾਗ਼ਬਾਨਪੁਰਾ) ਵਿਖੇ ਆ ਕੇ ਇਹੀ ਕੰਮ ਜਾਰੀ ਰੱਖਿਆ। ਕਈ ਲੋਕਾਂ ਦਾ ਖ਼ਿਆਲ ਹੈ ਕਿ ਲਾਹੌਰ ਆ ਕੇ ਆਪ ਸ਼ਾਲਾਮਾਰ ਬਾਗ਼ ਦੇ ਮੁੱਖ ਮਾਲੀ ਬਣ ਗਏ ਸਨ।

ਇਨਾਇਤ ਸ਼ਾਹ ਕਾਦਰੀ ਸੂਫ਼ੀ ਫ਼ਿਰਕੇ ਦਾ ਪ੍ਰਤਿਨਿਧ ਸੀ। ਇਸ ਸੰਪਰਦਾਇ ਦਾ ਮੋਢੀ ਅਬਦ-ਅਲ-ਕਾਦਿਰ ਅਲ ਗੀਲਾਨੀ ਮੁਹੀਉੱਦੀਨ ਅਬੂ ਮੁਹੰਮਦ ਬਿਨ ਅਬੀ ਸਾਲਿਹ ਜ਼ੰਗੀ ਦੋਸਤ[2] ਸੀ, ਜਿਸ ਦਾ ਜਨਮ 1077-78 ਈ. ਵਿਚ ਹੋਇਆ ਤੇ ਜਿਸ ਦੀ ਮ੍ਰਿਤੂ 1166 ਈ. ਵਿਚ ਹੋਈ। 'ਖ਼ਜ਼ੀਨਾ-ਤੁਲ-ਅਸਫ਼ੀਆ'[3] ਵਿਚ ਵੀ ਇਹੀ ਤਰੀਕਾਂ ਦਿੱਤੀਆਂ ਹੋਈਆਂ ਹਨ। ਓਰੀਐਂਟਲ ਬਾਇਓਗ੍ਰਾਫ਼ੀਕਲ ਡਿਕਸ਼ਨਰੀ (ਪੰਨਾ 5) ਉੱਤੇ ਜਨਮ ਦੀ ਤਾਰੀਖ਼ 571 ਹਿਜ਼ਰੀ ਮੁਤਾਬਿਕ 1078 ਈ. ਦਿੱਤੀ ਹੋਈ ਹੈ। ਸ਼ੇਖ ਅਬਦੁੱਲ-ਕਾਦਿਰ ਦਾ ਮਜ਼ਾਰ ਬਗ਼ਦਾਦ ਵਿਚ ਹੈ। ਉਸ ਨੂੰ 'ਪੀਰਾਨ ਪੀਰ' ਵੀ ਕਿਹਾ ਜਾਂਦਾ ਹੈ। ਬੁਲ੍ਹਾ ਉਸ ਵੱਲ ਸੰਕੇਤ ਕਰਦਾ ਹੈ :

ਪੀਰਾਨਪੀਰ ਬਗ਼ਦਾਦ ਅਸਾਡਾ,
ਮੁਰਸ਼ਦ ਤਖ਼ਤ ਲਾਹੌਰ।
ਉਹ ਅਸੀਂ ਸਭ ਇਕੋ ਕੋਈ,
ਆਪ ਗੁਡੀ ਆਪ ਡੋਰ।

ਕਾਦਰੀਆ ਸੰਪਰਦਾਇ ਦਾ ਨਿਸ਼ਾਨ ਲਾਲ ਗੁਲਾਬ ਹੈ। 'ਖ਼ਜ਼ੀਨਾਤੁਲ-ਅਸਫ਼ੀਆ' ਤੇ 'ਕਾਨੂੰਨੇ ਇਸਲਾਮ' (ਪੰਨਾ 155) ਵਿਚ ਇਸ ਬਾਰੇ ਲਿਖਿਆ ਹੈ ਕਿ ਜਦ ਖ਼੍ਵਾਜਾ ਖ਼ਿਜ਼ਰ ਨੇ ਅਬਦੁੱਲ-ਕਾਦਿਰ ਨੂੰ ਬਗ਼ਦਾਦ ਜਾਣ ਲਈ ਆਦੇਸ਼ ਦਿੱਤਾ ਅਤੇ ਆਪ ਬਗ਼ਦਾਦ ਸ਼ਹਿਰ ਦੇ ਬਾਹਰਲੇ ਦਰਵਾਜ਼ੇ ਤੇ ਪੁੱਜੇ ਤਾਂ ਬਗ਼ਦਾਦ ਦੇ ਸ਼ੈਖੁਲ ਸਦਰ ਨੇ ਆਪ ਪਾਸ ਇਕ ਪਾਣੀ

---

[1] ਮੌਲਵੀ ਮੁਹੰਮਦ ਦੀਨ ਸ਼ਹਾਪੁਰੀ : ਬਾਗ਼-ਏ-ਔਲੀਆਏ-ਹਿੰਦ, ਲਾਹੌਰ, 1928, ਪੰਨਾ 38-39.

[2] ਐਨਸਾਈਕਲੋਪੀਡੀਆ ਆਫ਼ ਇਸਲਾਮ, ਪੰਨਾ 6-7.

[3] ਖ਼ਜ਼ੀਨਾਤੁਲ-ਅਸਫ਼ੀਆ, ਜਿਲਦ 1, ਪੰਨਾ 198.

ਦਾ ਭਰਿਆ ਪਿਆਲਾ ਭੇਜਿਆ, ਜਿਸ ਦਾ ਭਾਵ ਸੀ ਕਿ ਇਥੇ ਅੱਗੇ ਹੀ ਸ਼ਹਿਰ ਫ਼ਕੀਰਾਂ-ਦਰਵੇਸ਼ਾਂ ਤੇ ਵਿਦਵਾਨਾਂ ਨਾਲ ਭਰਿਆ ਪਿਆ ਹੈ, ਹੋਰ ਕਿਸੇ ਫ਼ਕੀਰ ਵਿਦਵਾਨ ਦੀ ਸਮਾਈ ਨਹੀਂ। ਅਬਦੁੱਲ-ਕਾਦਿਰ ਨੇ ਪਿਆਲੇ ਉੱਤੇ ਲਾਲ ਗੁਲਾਬ ਦਾ ਫੁੱਲ ਰਖ ਕੇ ਪਿਆਲਾ ਮੋੜ ਘੱਲਿਆ, ਇਸ ਦਾ ਇਸ਼ਾਰਾ ਸੀ ਕਿ ਪਾਣੀ ਦੇ ਪਿਆਲੇ ਉੱਤੇ ਫੁੱਲ ਵਾਂਗ ਹੋਰ ਵੀ ਕਿਸੇ ਦੀ ਸਮਾਈ ਹੋ ਸਕਦੀ ਹੈ। ਉਸ ਦਿਨ ਤੋਂ ਕਾਦਰੀਆ ਫ਼ਿਰਕੇ ਦਾ ਚਿੰਨ੍ਹ ਲਾਲ ਗੁਲਾਬ ਬਣ ਗਿਆ।

ਕਾਦਰੀ[1] ਸੂਫ਼ੀ ਆਪਣੀ ਖੁਲ੍ਹ-ਦਿਲੀ, ਨਿਮ੍ਰਤਾ ਤੇ ਦਿਲ ਦੀ ਪਾਕੀਜ਼ਗੀ ਲਈ ਮਸ਼ਹੂਰ ਹਨ। ਅਬਦੁੱਲ-ਕਾਦਿਰ ਬਾਬਤ ਦੱਸਿਆ ਗਿਆ ਹੈ : "ਉਹ ਇਕ ਸ਼ਕਤੀਸ਼ਾਲੀ ਪ੍ਰਚਾਰਕ ਸੀ ਜਿਸ ਨੇ ਬਗ਼ਦਾਦ ਦੇ ਕਈ ਮੁਜਰਮਾਂ ਦਾ ਸੁਧਾਰ ਕਰਕੇ ਆਪਣੀ ਸੰਪਰਦਾਇ ਵਿਚ ਸ਼ਾਮਿਲ ਕਰ ਲਿਆ। ਉਸ ਨੇ ਮੁਥਾਜਾਂ ਤੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕੀਤੀਆਂ। ਉਹ ਆਪਣੇ ਕਥਨਾਂ ਵਿਚ ਲਿਖਦਾ ਹੈ ਕਿ ਸਰਬੱਤ ਜਨਤਾ ਲਈ ਦੋਜ਼ਖ਼ ਦੇ ਦਰਵਾਜ਼ੇ ਬੰਦ ਹੋ ਸਕਦੇ ਹਨ ਅਤੇ ਬਹਿਸ਼ਤ ਦੇ ਦਰ ਖੁਲ੍ਹ ਸਕਦੇ ਹਨ।" ਅਬਦੁੱਲ ਕਾਦਰ ਦੇ ਵਿਚਾਰ ਉਸ ਦੀ ਰਚਨਾ "ਫ਼ਤੂਹ-ਅਲ-ਗੈਬ" ਵਿਚ ਦਰਜ ਹਨ। ਕਾਦਰੀ ਸਿੱਧਾਂਤ-ਆਦਰਸ਼ ਬਾਰੇ ਇਹ ਬੜਾ ਮਹੱਤਵਪੂਰਣ ਪ੍ਰਮਾਣਿਕ ਗ੍ਰੰਥ ਹੈ। ਇਸ ਗ੍ਰੰਥ ਅਨੁਸਾਰ ਤਸਵੁੱਫ ਅੱਠ ਗੁਣਾਂ ਉਪਰ ਆਧਾਰਿਤ ਹੈ, ਜੋ ਇਸ ਪ੍ਰਕਾਰ ਹਨ, ਉਦਾਰਤਾ, ਰਜ਼ਾ, ਸਬਰ, ਮੁਨਾਜਾਤ, (ਸਿਫਤ ਪ੍ਰਭੂ ਦੀ ਉਸਤਤ), ਦੇਸ਼ਾਟਨ, ਖਿਰਕਾਪੋਸ਼ੀ, ਇਕਾਂਤ-ਪਰਾਇਣਤਾ, ਫਕਰ (ਨਿਰਧਨਤਾ)।[2]

ਗਿੱਬ ਕਹਿੰਦਾ ਹੈ ਕਿ ਸਾਰੇ ਕਾਦਰੀ ਸੂਫ਼ੀ ਹਰ ਰੋਜ਼ ਸੌ ਸੌ ਵਾਰ ਇਹ ਮੂਲ ਮੰਤ੍ਰ ਪੜ੍ਹਦੇ ਹਨ, ਮੈਂ ਅੱਲ੍ਹਾ ਤੋਂ ਬਖਸ਼ਿਸ਼ ਦੀ ਖ਼ੈਰ ਮੰਗਦਾ ਹਾਂ, ਰੱਬ ਦੀ ਜੈ ਜੈ ਕਾਰ ਹੋਵੇ। ਇਕ ਅੱਲ੍ਹਾ ਤੋਂ ਸਿਵਾ ਹੋਰ ਕੋਈ ਰੱਬ ਨਹੀਂ। ਇਹ ਸੂਫ਼ੀ ਤੌਹੀਦ ਵਿਚ ਪੂਰਨ ਵਿਸ਼ਵਾਸ ਰਖਦੇ ਸਨ।

ਭਾਰਤ ਵਿਚ ਕਾਦਰੀ ਸੂਫ਼ੀ ਸਿੱਧਾਂਤ ਨੂੰ ਸਭ ਤੋਂ ਪਹਿਲਾਂ ਮੁਹੰਮਦ ਗੌਸ ਨੇ 1482 ਈ. ਵਿਚ ਲਿਆਂਦਾ। ਉਹ ਬਹਾਵਲਪੁਰ ਆ ਕੇ ਠਹਿਰਿਆ। ਮੀਆਂ ਮੀਰ (1550-1635 ਈ.) ਨੇ ਪੰਜਾਬ ਵਿਚ ਇਸ ਫ਼ਿਰਕੇ ਦਾ ਪ੍ਰਚਾਰ ਕੀਤਾ। ਉਸ ਦਾ ਪ੍ਰਭਾਵ ਸਮੇਂ ਦੇ ਮੁਗ਼ਲ ਬਾਦਸ਼ਾਹਾਂ ਜਹਾਂਗੀਰ ਤੇ ਸ਼ਾਹਜਹਾਨ ਉਪਰ ਵੀ ਪਿਆ ਅਤੇ ਦਾਰਾ ਸ਼ਿਕੋਹ ਵੀ ਉਸ ਤੋਂ ਬਹੁਤ ਪ੍ਰਭਾਵਿਤ ਹੋਇਆ। ਦਾਰਾ ਸ਼ਿਕੋਹ[3] ਅਨੁਸਾਰ, "ਮੀਆਂ ਮੀਰ ਬਾਲ ਜਤੀ ਸੀ, ਸਿਮਰਨ ਖ਼ਾਸ ਕਰ ਅਜਪਾ ਜਾਪ ਦਾ ਆਸ਼ਕ ਸੀ। ਇਕ ਖ਼ਾਸ ਕਿਸਮ ਦੀ ਟੋਪੀ ਜਿਸ ਉੱਤੇ ਗੁਲਾਬ ਦਾ ਫੁੱਲ ਚਿੰਨ੍ਹ-ਮਾਤਰ ਜੜਿਆ ਹੁੰਦਾ ਸੀ, ਕਾਦਰੀ ਫ਼ਕੀਰਾਂ ਦਾ ਪਹਿਰਾਵਾ ਸੀ। ਉਹ ਲੰਬਾ ਸੂਫ ਦਾ ਚੋਗਾ ਪਹਿਨਦੇ ਸਨ, ਜਿਸ ਦੇ ਕਾਲਰ ਪਿਛਾਂਹ ਨੂੰ ਮੁੜੇ ਹੁੰਦੇ ਸਨ।" ਬੁਲ੍ਹੇ ਸ਼ਾਹ ਦਾ ਵੀ ਅਜਿਹਾ ਹੀ ਪਹਿਰਾਵਾ ਸੀ। ਮੀਆਂ ਮੀਰ ਦੀ ਦੂਜੀ ਪੀੜ੍ਹੀ ਵਿਚੋਂ ਇਨਾਇਤ ਸ਼ਾਹ ਹੋਇਆ ਹੈ, ਜਿਹੜਾ ਆਪਣੇ ਸਮੇਂ ਦੀ ਬੜੀ ਕਲਾਵਾਨ ਹਸਤੀ ਸੀ। ਅਬਦੁਲ ਗ਼ਫ਼ੂਰ ਕੁਰੈਸ਼ੀ[4] ਦੇ ਕਥਨ ਅਨੁਸਾਰ 'ਇਨਾਇਤ ਸ਼ਾਹ' ਨੂੰ ਅਲੀ ਰਜ਼ਾ ਸ਼ਾਹ ਸ਼ੱਤਾਰੀ ਦਾ ਖ਼ਲੀਫਾ ਦੱਸਿਆ ਗਿਆ ਹੈ।

---

[1] ਐਲਫਰੈਡ ਗੁਨੰਮੀ : ਇਸਲਾਮ ਪੰਨਾ 149

[2] ਤਸਵੁੱਫ-ਏ-ਇਸਲਾਮ, ਤੀਜਾ ਸੰਸਕਰਣ, 1946, ਪੰਨਾ 115.

[3] ਪੰਜਾਬੀ ਦੁਨੀਆਂ (ਬੁਲ੍ਹੇ ਸ਼ਾਹ ਅੰਕ : ਜਨਵਰੀ-ਫਰਵਰੀ) : 1968, ਪੰਨਾ 46.

[4] ਅਬਦੁਲ ਗ਼ਫ਼ੂਰ ਕੁਰੈਸ਼ੀ : ਪੰਜਾਬੀ ਜ਼ਬਾਨ ਤੇ ਅਦਬ ਦੀ ਮੁਖਤਸਰ ਤਾਰੀਖ਼, ਲਾਹੌਰ, ਪੰਨਾ 83.

ਦਾਰਾ ਸ਼ਿਕੋਹ[1] ਕਾਦਰੀ ਫਿਰਕੇ ਦੇ ਸਿਧਾਂਤ ਇਸ ਪ੍ਰਕਾਰ ਦੱਸਦਾ ਹੈ :

ਕਾਦਰੀ ਸੂਫ਼ੀ ਤਿਆਗ ਦੁਆਰਾ ਅੰਤ੍ਰੀਵ ਸੁੱਤੀਆਂ ਆਤਮਿਕ ਤਾਕਤਾਂ ਨੂੰ ਜਗਾਉਣ ਵਿਚ ਵਿਸ਼ਵਾਸ ਰੱਖਦੇ ਹਨ।

ਕਾਦਰੀ ਮੱਤ ਕਿਸੇ ਵੀ ਧਾਰਮਿਕ ਰਸਮਾਂ ਰਿਵਾਜਾਂ ਵਿਚ ਵਿਸ਼ਵਾਸ ਨਹੀਂ ਰੱਖਦਾ।

ਕਾਦਰੀ ਮੱਤ ਬਾਂਹਰਲੇ ਮੁਸਲਮਾਨੀ ਭੇਖ ਤੇ ਸ਼ਰ੍ਹਾ ਆਦਿ ਦੀ ਕਰੜਾਈ ਉੱਤੇ ਵਿਸ਼ਵਾਸ ਨਹੀਂ ਰੱਖਦਾ।

ਮਨੁੱਖ ਆਪਣੇ ਪੀਰ ਜਾਂ ਮੁਰਸ਼ਿਦ ਦੁਆਰਾ ਹੀ ਰੱਬ ਨੂੰ ਮਿਲ ਸਕਦਾ ਹੈ। ਰੱਬ ਵੀ ਆਪਣੇ ਮੁਰਸ਼ਿਦ ਰਾਹੀਂ ਦੁਨੀਆਂ ਵਿਚ ਪ੍ਰਗਟ ਹੁੰਦਾ ਹੈ।

ਕਾਦਰੀ[2] ਸੂਫ਼ੀ ਉੱਚ ਆਚਰਣ ਦੇ ਹੁੰਦੇ ਸੀ ਅਤੇ ਉਹ ਗ੍ਰਹਿਸਥ ਵੀ ਧਾਰਨ ਨਾ ਕਰਦੇ ਸੀ। ਮੀਆਂ ਮੀਰ ਨੇ ਸ਼ਾਦੀ ਨਹੀਂ ਕਰਾਈ ਸੀ। ਉਸ ਦੇ ਬਹੁਤ ਸਾਰੇ ਮੁਰੀਦ ਵੀ ਜਤੀ ਸਤੀ ਰਹੇ। ਇਨਾਇਤ ਸ਼ਾਹ ਉੱਚ ਕੋਟੀ ਦਾ ਵਿਦਵਾਨ ਤੇ ਸੰਤ ਸੂਫ਼ੀ ਸੀ। ਮੀਆਂ ਮੀਰ ਤੋਂ ਚਲੀ ਇਸ ਰਵਾਇਤ ਅਨੁਸਾਰ ਬੁਲ੍ਹੇ ਨੇ ਵੀ ਸਾਰੀ ਉਮਰ ਸ਼ਾਦੀ ਨਹੀਂ ਕੀਤੀ। ਦਾਰਾ ਸ਼ਿਕੋਹ ਨੇ ਤੇ ਉਸ ਦੀ ਭੈਣ ਨੇ ਵੀ ਕਾਦਰੀ ਸਿੱਧਾਂਤਾਂ ਅਨੁਕੂਲ ਜੀਵਨ ਢਾਲਿਆ, ਜਿਵੇਂ ਬੁਲ੍ਹੇ ਸ਼ਾਹ ਦੀ ਭੈਣ ਨੇ ਭੀ ਇਸੇ ਕਾਦਰੀ ਸੂਫ਼ੀ ਸਿੱਧਾਂਤਾਂ ਅਨੁਸਾਰ ਆਪਣਾ ਜੀਵਨ ਬਿਨਾਂ ਸ਼ਾਦੀ ਕਰਵਾਏ ਬਿਤਾਇਆ ਸੀ।

ਸ਼ਾਹ ਇਨਾਇਤ ਦੇ ਜਨਮ ਦੀ ਤਾਰੀਖ਼ ਬਾਰੇ ਵਿਦਵਾਨ ਸਹਿਮਤ ਨਹੀਂ, ਪਰ ਉਨ੍ਹਾਂ ਦੀ ਆਪਣੀ ਹੱਥ ਲਿਖਤ ਅਨੁਸਾਰ ਉਹ 1110 ਹਿਜਰੀ (1699 ਈ.) ਵਿਚ ਚੰਗੀ ਹਾਲਤ ਵਿਚ ਸਨ। ਆਪ 1141 ਹਿਜਰੀ ਮੁਤਾਬਿਕ 1728 ਈ. ਵਿਚ ਰੱਬ ਨੂੰ ਪਿਆਰੇ ਹੋਏ। ਆਪ ਪੰਜਾਬੀ ਵਿਚ ਹੀ ਪ੍ਰਚਾਰ ਕਰਦੇ ਅਤੇ ਫ਼ਾਰਸੀ ਤੋਂ ਛੁੱਟ ਪੰਜਾਬੀ ਵਿਚ ਵੀ ਸ਼ਿਅਰ ਕਹਿੰਦੇ।

ਲਾਜਵੰਤੀ ਰਾਮਾਕ੍ਰਿਸ਼ਨਾ[3] ਅਨੁਸਾਰ ਇਨਾਇਤ ਸ਼ਾਹ ਕਾਦਰੀ ਫ਼ਿਰਕੇ ਦੇ ਬਜ਼ੁਰਗ ਸੂਫ਼ੀ ਸਨ। ਇਸ ਫਿਰਕੇ ਦਾ ਉੱਤਰੀ ਭਾਰਤ ਵਿਚ ਕਾਫ਼ੀ ਅਸਰ ਰਸੂਖ ਸੀ। ਦਾਰਾ ਸ਼ਿਕੋਹ ਵੀ ਇਸੇ ਮੱਤ ਦਾ ਅਨੁਆਈ ਸੀ। ਇਨ੍ਹਾਂ ਸੂਫ਼ੀਆਂ ਦਾ ਝੁਕਾਉ ਹਿੰਦੂ ਫ਼ਲਸਫ਼ੇ ਤੇ ਵਿਸ਼ੇਸ਼ ਕਰਕੇ ਜੋਗ ਅਭਿਆਸ ਵਲ ਵਧੇਰੇ ਸੀ।

ਸ਼ਾਹ ਇਨਾਇਤ ਬੜੇ ਉੱਚੇ ਵਿਦਵਾਨ ਸਨ। ਉਨ੍ਹਾਂ ਨੇ ਕਈ ਮਾਰਫ਼ਤ ਦੀਆਂ ਪੁਸਤਕਾਂ ਫ਼ਾਰਸੀ ਵਿਚ ਲਿਖੀਆਂ, ਜਿਨ੍ਹਾਂ ਵਿਚੋਂ 'ਦਸਤੂਰੁਲ-ਅਮਲ', 'ਇਸਲਾਹ-ਉਲ-ਅਮਲ', 'ਲਤਾਇਫ਼-ਏ-ਗ਼ੈਬੀਆਂ' ਅਤੇ 'ਇਲਸ਼ਾਦੁਲ-ਤਾਲਬੀਨ' ਬਹੁਤ ਪ੍ਰਸਿੱਧ ਹਨ। ਆਪ ਨੇ ਮੁਹੰਮਦ ਗ਼ੌਸ ਗਵਾਲੀਅਰੀ ਦੇ 'ਜਵਾਹਰ-ਏ-ਖ਼ਮਸਾ' ਦੀ ਟਿਪਣੀ ਵੀ ਲਿਖੀ। ਆਪ ਲਿਖਦੇ ਭਾਵੇਂ ਫ਼ਾਰਸੀ ਵਿਚ ਸਨ, ਪਰ ਪ੍ਰਚਾਰ ਪੰਜਾਬੀ ਜ਼ਬਾਨ ਵਿਚ ਕਰਦੇ ਸਨ। ਸ਼ਾਹ ਸਾਹਿਬ ਤਰੀਕਤ ਦੇ ਭੇਖ ਵਿਚ ਹਕੀਕਤ ਉਪਰ ਚਲਦੇ।

---

[1] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 176.

[2] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 47-48.

[3] ਲਾਜਵੰਤੀ ਰਾਮਾਕ੍ਰਿਸ਼ਨਾ : ਪੰਜਾਬੀ ਸੂਫ਼ੀ ਪੋਇਟਸ, ਕਾਂਡ 4, ਪੰਨਾ 40-71.

ਜਦ ਬਟਾਲੇ ਤੋਂ ਬੁਲ੍ਹੇ ਸ਼ਾਹ ਨੂੰ ਲਾਹੌਰ ਇਨਾਇਤ ਸ਼ਾਹ ਕੋਲ ਜਾਣ ਦੀ ਆਗਿਆ ਹੋਈ ਤਾਂ ਬੁਲ੍ਹਾ ਆਪਣੇ ਮੁਰਸ਼ਿਦ ਨੂੰ ਮਿਲਣ ਲਈ ਲਾਹੌਰ ਪੁੱਜਾ। ਮੁਰਸ਼ਿਦ ਤੇ ਮੁਰੀਦ ਦੇ ਮਿਲਾਪ ਬਾਰੇ ਵੱਖ-ਵੱਖ ਰਵਾਇਤਾਂ ਮਸ਼ਹੂਰ ਹਨ। 'ਤਜ਼ਕਰਾ ਬੁਲ੍ਹੇ ਸ਼ਾਹ ਬਰਨੀ' ਅਨੁਸਾਰ ਜਦ ਬੁਲ੍ਹਾ ਮੁਰਸ਼ਿਦ ਪਾਸ ਪੁੱਜਾ ਤਾਂ ਇਨਾਇਤ ਸ਼ਾਹ ਆਪਣੇ ਖੇਤ ਵਿਚ ਗੰਢਿਆਂ ਦੀ ਪਨੀਰੀ ਲਾ ਰਹੇ ਸਨ। ਬੁਲ੍ਹੇ ਨੂੰ ਵੇਖਦਿਆਂ ਉਨ੍ਹਾਂ ਸਹਿਜ ਸੁਭਾ ਪੁੱਛਿਆ, "ਜੁਆਨ! ਕਿਵੇਂ ਆਇਆਂ ਹੈਂ?" ਤਾਂ ਬੁਲ੍ਹੇ ਨੇ ਕਿਹਾ, "ਮੈਂ ਰੱਬ ਦਾ ਰਾਹ ਪੁੱਛਣ ਆਇਆ ਹਾਂ; ਰੱਬ ਕਿਵੇਂ ਪਾਈਦਾ ਹੈ?" ਇਨਾਇਤ ਸ਼ਾਹ ਨੇ ਅੱਗੋਂ ਪਨੀਰੀ ਇਕ ਥਾਂ ਤੋਂ ਦੂਜੀ ਥਾਂ ਪੁੱਟ ਕੇ ਲਾਉਂਦਿਆਂ ਉੱਤਰ ਵਿਚ ਕਿਹਾ, "ਬੁਲ੍ਹਿਆ! ਰੱਬ ਦਾ ਕੀ ਪਾਉਣਾ, ਇਧਰੋਂ ਪੁੱਟਣਾ ਤੇ ਓਧਰ ਲਾਉਣਾ।" ਇਸ ਗੱਲ ਨੇ ਬੁਲ੍ਹੇ ਦੇ ਮਨ ਤੇ ਕੁਝ ਅਜੀਬ ਅਸਰ ਕੀਤਾ। ਸਮਝ ਆ ਗਈ ਕਿ ਬਸ ਦੁਨੀਆਂ ਵੱਲੋਂ ਮਨ ਨੂੰ ਹੋੜਨਾ ਤੇ ਰੱਬ ਵੱਲ ਜੋੜਨਾ ਹੀ ਅਸਲ ਫ਼ਕੀਰੀ ਹੈ। ਬਸ ਮੁਰਸ਼ਿਦ ਦੇ ਕਦਮਾਂ ਤੇ ਡਿੱਗ ਪਿਆ ਤੇ ਸਦਾ ਲਈ ਮੁਰੀਦ ਹੋ ਗਿਆ ਤੇ ਮੂੰਹੋਂ ਨਿਕਲਿਆ :

ਬੁਲ੍ਹੇ ਸ਼ਾਹ ਦੀ ਸੁਣੋ ਹਕਾਇਤ,
ਹਾਦੀ ਪਕੜਿਆ ਹੋਗ ਹਦਾਇਤ,
ਮੇਰਾ ਮੁਰਸ਼ਿਦ ਸ਼ਾਹ ਇਨਾਇਤ,
ਓਹੋ ਲੰਘਾਵੇ ਪਾਰ।

ਬੁਲ੍ਹੇ ਦੇ ਮੁਰਸ਼ਿਦ ਨਾਲ ਮੇਲ ਦੀ ਦੂਜੀ ਰਵਾਇਤ[1] ਇਸ ਤਰ੍ਹਾਂ ਬਿਆਨ ਕੀਤੀ ਜਾਂਦੀ ਹੈ ਕਿ ਇਨਾਇਤ ਸ਼ਾਹ ਸ਼ਾਲਾਮਾਰ ਬਾਗ਼ ਵਲ ਆ ਨਿਕਲਿਆ। ਉਸ ਨੇ ਵੇਖਿਆ ਕਿ ਉਥੇ ਬਾਗ਼ ਦਾ ਰਾਖਾ ਕਿਧਰੇ ਕੋਈ ਨਜ਼ਰ ਨਹੀਂ ਆਉਂਦਾ। ਬੁਲ੍ਹੇ ਨੂੰ ਭੁੱਖ ਲੱਗੀ ਹੋਈ ਸੀ। ਗਰਮੀਆਂ ਦੀ ਰੁੱਤ ਸੀ ਅਤੇ ਅੰਬ ਪੱਕੇ ਹੋਏ ਸਨ। ਬੁਲ੍ਹੇ ਦਾ ਅੰਬ ਖਾਣ ਨੂੰ ਜੀਅ ਕੀਤਾ। ਉਸ ਨੇ ਸੋਚਿਆ ਕਿ ਇਸ ਤਰ੍ਹਾਂ ਅੰਬ ਤੋੜਨਾ ਚੋਰੀ ਹੋਵੇਗੀ। ਇਸ ਲਈ ਉਸ ਨੇ ਰੱਬ ਦਾ ਧਿਆਨ ਧਾਰਿਆ ਅਤੇ ਪੱਕੇ ਅੰਬਾਂ ਵੱਲ ਵੇਖ ਕੇ ਮੂੰਹੋਂ ਆਖਿਆ 'ਬਿਸਮਿਲਾ' (ਰੱਬ ਦੇ ਨਾਮ ਤੇ)। ਇਸ ਵਾਕ ਦੇ ਨਾਲ ਹੀ ਇਕ ਅੰਬ ਬੁਲ੍ਹੇ ਦੀ ਝੋਲੀ ਵਿਚ ਆ ਡਿੱਗਾ। ਉਪਰ ਇਨਾਇਤ ਸ਼ਾਹ ਨੇ ਬੁਲ੍ਹੇ ਨੂੰ ਆਵਾਜ਼ ਮਾਰੀ। "ਤੂੰ ਸਾਡਾ ਅੰਬ ਚੁਰਾਇਆ ਹੈ, ਇਹ ਮੋੜ ਦੇ।" ਬੁਲ੍ਹੇ ਕਿਹਾ, "ਉਸ ਅੰਬ ਨਹੀਂ ਤੋੜਿਆ ਉਹ ਤਾਂ ਨਾ ਅੰਬ ਤੇ ਚੜ੍ਹਿਆ ਹੈ, ਨਾ ਉਸ ਤੋੜਿਆ ਹੈ, ਸਗੋਂ ਅੰਬ ਹਵਾ ਨਾਲ ਆਪਣੇ ਆਪ ਡਿੱਗ ਕੇ ਉਸ ਦੀ ਝੋਲੀ ਵਿਚ ਆ ਪਿਆ ਹੈ।" ਇਨਾਇਤ ਸ਼ਾਹ ਨੇ ਫਿਰ ਕਿਹਾ, ਕਿ "ਕੀ ਤੂੰ 'ਬਿਸਮਿਲਾ' ਆਖ ਕੇ ਅੰਬ ਨਹੀਂ ਲਾਹਿਆ? ਤੇ ਇਸ ਤਰ੍ਹਾਂ ਤੂੰ ਸਾਡੀ ਚੋਰੀ ਕੀਤੀ ਹੈ।"[2] ਇਕ ਹੋਰ ਹਵਾਲੇ ਅਨੁਸਾਰ ਬੁਲ੍ਹਾ ਜਦ ਲਾਹੌਰ ਮੁਰਸ਼ਿਦ ਦੀ ਤਲਾਸ਼ ਵਿਚ ਆਇਆ ਤਾਂ ਰਾਹ ਵਿਚ ਸ਼ਾਲਾਮਾਰ ਬਾਗ਼ ਵਿਚ ਜਾ ਨਿਕਲਿਆ। ਪੱਕੇ ਹੋਏ ਅੰਬ ਲੱਗੇ ਹੋਏ ਵੇਖੇ। ਮੂੰਹੋਂ 'ਅਲਾ ਹੋ ਗ਼ਨੀ' (ਪਰਮੇਸ਼ਰ ਸਰਬ ਨਿਧਾਨ ਹੈ) ਕਿਹਾ। ਅੰਬ ਉਸ ਦੀ ਝੋਲੀ ਵਿਚ ਆ ਡਿੱਗਾ। ਉਸ ਨੇ ਫਿਰ ਇਹੋ ਸ਼ਬਦ ਕਿੰਨੀ ਵਾਰ

---

[1] ਬਾਗ਼-ਏ-ਔਲੀਆਏ-ਹਿੰਦ, ਪੰਨਾ 38-39.

[2] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 17.

ਦੁਹਰਾਇਆ ਤੇ ਚੰਗੇ ਚੋਖੇ ਅੰਬ ਲੈ ਕੇ ਇਕਾਂਤ ਵੱਲ ਟੁਰ ਪਿਆ ਤਾਂ ਜੋ ਨਿਸ਼ਚਿੰਤ ਬਹਿ ਕੇ ਖਾਵੇ। ਰਾਹ ਵਿਚ ਮੁੱਖ ਮਾਲੀ ਇਨਾਇਤ ਸ਼ਾਹ ਮਿਲਿਆ ਤੇ ਉਸ ਨੇ ਕਿਹਾ, ਤੂੰ ਇਹ ਅੰਬ ਚੋਰੀ ਕੀਤੇ ਹਨ। ਬੁਲ੍ਹੇ ਕਿਹਾ, ਮੈਂ ਚੋਰੀ ਨਹੀਂ ਕੀਤੇ, ਇਹ ਆਪ ਆਪਣੇ ਡਿੱਗੇ ਹਨ ਤੇ ਮੂੰਹੋਂ ਫਿਰ 'ਅੱਲਾ ਹੋ ਗ਼ਨੀ' ਕਿਹਾ ਤੇ ਇਕ ਅੰਬ ਹੋਰ ਆ ਡਿੱਗਾ। ਇਨਾਇਤ ਸ਼ਾਹ ਨੇ ਆਖਿਆ, "ਬੁਲ੍ਹਿਆ! ਤੂੰ ਸ਼ਬਦ ਦਾ ਉਚਾਰਣ ਠੀਕ ਨਹੀਂ ਕੀਤਾ।" ਆਪ ਸਹੀ ਉਚਾਰਣ ਕਰਕੇ 'ਅੱਲ੍ਹਾ ਗ਼ਨੀ' ਕਿਹਾ। ਸਾਰੇ ਅੰਬ ਬੁਲ੍ਹੇ ਦੀ ਝੋਲੀ ਵਿਚੋਂ ਨਿਕਲ ਕੇ ਫਿਰ ਉਪਰ ਦਰਖ਼ਤਾਂ ਨਾਲ ਜਾ ਲਗੇ। ਬੁਲ੍ਹਾ ਹੈਰਾਨ ਹੋ ਗਿਆ। ਉਸ ਨੂੰ ਸ਼ਾਹ ਇਨਾਇਤ ਦੀ ਅਜ਼ਮਤ ਤੇ ਬਰਕਤ ਦਾ ਪਤਾ ਲੱਗ ਗਿਆ। ਸ਼ਾਹ ਸਾਹਿਬ ਦੇ ਕਦਮੀਂ ਡਿੱਗਾ। ਸ਼ਾਹ ਸਾਹਿਬ ਪ੍ਰਸੰਨ ਹੋਏ। ਗੁੱਝਾ ਭੇਤ ਦੱਸਿਆ ਤੇ ਬੁਲ੍ਹਾ ਸਦਾ ਲਈ ਉਨ੍ਹਾਂ ਦਾ ਮੁਰੀਦ ਹੋ ਗਿਆ। 'ਬਾਗ਼-ਏ-ਔਲੀਆਏ ਹਿੰਦ' ਵਿਚ ਇਸ ਤਰ੍ਹਾਂ ਸੰਕੇਤ ਆਉਂਦਾ ਹੈ :

ਸ਼ਾਹ ਇਨਾਇਤ ਦੀ ਕਦਮੀਂ ਡਿੱਗਾ, ਉਸ ਦਮ ਮਰਦ ਰੱਬਾਨਾ,
ਰਾਜ਼ੀ ਹੋ ਕਰ ਬੈਅਤ ਕਬੂਲੀ, ਪਾਯਾ ਰਮਜ਼ ਨਿਹਾਣਾ।

(ਪੰਨਾ 38)

ਹੁਣ ਬੁਲ੍ਹੇ ਨੂੰ ਆਤਮ-ਗਿਆਨ ਹੋ ਗਿਆ। ਇਹ ਬੁਲ੍ਹੇ ਦੇ ਪੀਰ ਦਾ ਪਹਿਲਾ ਤੇ ਆਖ਼ਰੀ ਤੀਰ ਸੀ, ਜਿਸ ਦੇ ਲੱਗਦਿਆਂ ਹੀ ਬੁਲ੍ਹੇ ਦਾ ਦਿਲ ਵਿਨ੍ਹਿਆ ਗਿਆ। ਕਬੀਰ ਦਾ ਸਲੋਕ ਇਸ ਘਟਨਾ ਉਪਰ ਠੀਕ ਢੁਕਦਾ ਹੈ :

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਣ ਜੁ ਏਕ।
ਲਾਗਤ ਹੀ ਭੁਇ ਗਿਰ ਪਰਾ, ਪਰਾ ਕਲੇਜੇ ਛੇਕ।

ਬੁਲ੍ਹੇ ਨੇ ਵੀ ਸ਼ਾਹ ਇਨਾਇਤ ਦਾ ਅਜਿਹਾ ਲੜ ਫੜਿਆ ਕਿ ਮੁੜ ਹੱਥੋਂ ਨਾ ਛੱਡਿਆ। ਉਹ ਹੀ ਉਸ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਾਵਣਹਾਰਾ ਸੀ। ਬੁਲ੍ਹਾ ਆਪ ਇਹ ਗੱਲ ਮੰਨਦਾ ਹੈ :

ਬੁਲ੍ਹੇ ਸ਼ਾਹ ਦੀ ਸੁਣੋ ਹਕਾਇਤ,
ਹਾਦੀ ਪਕੜਿਆ ਹੋਗ ਹਦਾਇਤ,
ਮੇਰਾ ਮੁਰਸ਼ਦ ਸ਼ਾਹ ਇਨਾਇਤ,
ਓਹੋ ਲੰਘਾਵੇ ਪਾਰ।

ਹੁਣ ਬੁਲ੍ਹਾ ਮਸਤ ਫ਼ਕੀਰ ਬਣ ਚੁੱਕਾ ਸੀ। ਉਸ ਨੂੰ ਦੁਨੀਆਂ ਜਾਂ ਦੁਨੀਆਂ ਦੇ ਲੋਕਾਂ, ਸਾਕਾਂ ਸੰਬੰਧੀਆਂ ਜਾਂ ਆਪਣੇ ਭਾਈਚਾਰੇ ਦੇ ਤਾਅਨੇ-ਮਿਹਣਿਆਂ ਦੀ ਵੀ ਕੋਈ ਚਿੰਤਾ ਨਹੀਂ ਸੀ। ਬੁਲ੍ਹਾ ਇਕ ਸੱਯਦ ਘਰਾਣੇ ਦਾ ਨੌਂ-ਨਿਹਾਲ ਸੀ, ਪਰ ਉਸ ਨੇ ਇਕ ਅਰਾਈਂ ਜ਼ਾਤ ਦੇ ਦਰਵੇਸ਼ ਨੂੰ ਆਪਣਾ ਮੁਰਸ਼ਿਦ ਧਾਰ ਲਿਆ ਸੀ। ਸਾਕਾਂ ਅੰਗਾਂ ਵਿਚ ਚਰਚਾ ਛਿੜ ਪਈ ਅਤੇ ਜਦ ਬੁਲ੍ਹਾ ਆਪਣੇ ਪਿੰਡ ਮਾਪਿਆਂ ਨੂੰ ਮਿਲਣ ਗਿਆ ਤਾਂ ਉਸ ਦੀਆਂ ਚਾਚੀਆਂ-ਤਾਈਆਂ ਤੇ ਭੈਣਾਂ ਭਰਜਾਈਆਂ ਉਸ ਦੇ ਉਦਾਲੇ ਆ ਜੁੜੀਆਂ ਤੇ ਉਸ ਨੂੰ ਬੁਰਾ ਭਲਾ ਕਹਿਣ ਲੱਗੀਆਂ ਕਿ ਉਸ ਨੇ ਕੁਲ ਨੂੰ ਸੱਯਦ ਹੋ ਕੇ ਲੀਕਾਂ ਲਾਈਆਂ ਹਨ। ਇਕ ਕਾਫ਼ੀ ਵਿਚ ਬੁਲ੍ਹਾ ਇਸ ਗੱਲ ਵੱਲ ਇਸ਼ਾਰਾ ਕਰਦਾ ਹੈ :

ਬੁੱਲ੍ਹੇ ਨੂੰ ਸਮਝਾਵਣ ਆਈਆਂ,
ਭੈਣਾਂ ਤੇ ਭਰਜਾਈਆਂ।
ਤੂੰ ਕਿਉਂ ਬੁਲ੍ਹਿਆ, ਸੱਯਦ ਹੋ ਕੇ,
ਕੁਲ ਨੂੰ ਲੀਕਾਂ ਲਾਈਆਂ।

ਇਕ ਥਾਂ ਇਸੇ ਗੱਲ ਨੂੰ ਇਸ ਤਰ੍ਹਾਂ ਕਿਹਾ ਹੈ ਕਿ ਤੂੰ ਹਜ਼ਰਤ ਨਬੀ ਤੇ ਅਲੀ ਦੀ ਆਲ-ਔਲਾਦ ਹੋ ਕੇ ਇਕ ਅਰਾਈਂ ਦਾ ਪੱਲਾ ਕਿਉਂ ਫੜਿਆ ਹੈ :

ਬੁੱਲ੍ਹੇ ਨੂੰ ਸਮਝਾਵਣ ਆਈਆਂ,
ਭੈਣਾਂ ਤੇ ਭਰਜਾਈਆਂ।
ਆਲ ਨਬੀ ਔਲਾਦ ਅਲੀ ਦੀ,
ਬੁਲ੍ਹਿਆ ਤੂੰ ਕਿਉਂ ਲੀਕਾਂ ਲਾਈਆਂ ?
ਮੰਨ ਲੈ ਬੁਲ੍ਹਿਆ ਸਾਡਾ ਕਹਿਣਾ,
ਛੱਡ ਦੇ ਪੱਲਾ ਰਾਈਆਂ।

ਪਰ ਬੁਲ੍ਹਾ ਆਪਣੀ ਮੰਜ਼ਿਲ 'ਤੇ ਪੁੱਜ ਚੁੱਕਾ ਸੀ। ਉਸ ਨੂੰ ਹੁਣ ਨਾ ਸ਼ੁਹਰਤ ਦੀ ਪ੍ਰਵਾਹ ਸੀ ਤੇ ਨਾ ਨਮੋਸ਼ੀ ਦੀ ਫ਼ਿਕਰ। ਉਸ ਨੂੰ ਹੁਣ ਸੱਯਦ ਹੋਣ ਦਾ ਵੀ ਕੋਈ ਮਾਣ ਨਹੀਂ ਸੀ; ਉਸ ਨੂੰ ਤਾਂ ਅਰਾਈਂ ਦਾ ਮੁਰੀਦ ਹੋਣ ਦਾ ਵੱਡਾ ਫ਼ਖ਼ਰ ਸੀ। ਉਹ ਤਾਂ ਬਹਿਸ਼ਤ ਦੇ ਬਾਗ਼ ਵਿਚ ਪੀਂਘਾਂ ਝੂਟ ਰਿਹਾ ਸੀ :

ਜਿਹੜਾ ਸਾਨੂੰ ਸੱਯਦ ਆਖੇ ਦੋਜ਼ਖ਼ ਮਿਲਣ ਸਜ਼ਾਈਆਂ,
ਜਿਹੜਾ ਸਾਨੂੰ ਅਰਾਈਂ ਆਖੇ, ਭਿਸ਼ਤੀ ਪੀਂਘਾਂ ਪਾਈਆਂ।
ਜੇ ਤੂੰ ਲੋੜੇਂ ਬਾਗ਼ ਬਹਾਰਾਂ, ਬੁਲ੍ਹਿਆ,
ਤਾਲਬ ਹੋ ਜਾ 'ਰਾਈਆਂ'।

ਮੁਰਸ਼ਿਦ ਦੇ ਮੇਲ ਨੇ ਬੁੱਲ੍ਹੇ ਦੀ ਜ਼ਿੰਦਗੀ ਪਲਟ ਦਿੱਤੀ; ਉਸ ਦੇ ਜੀਵਨ ਵਿਚ ਇਕ ਮਹੱਤਵਪੂਰਨ ਪਰਿਵਰਤਨ ਆਇਆ। ਉਸ ਨੂੰ ਲੋਕਾਂ ਦੇ ਤਾਅਨੇ-ਮਿਹਣਿਆਂ ਦੀ ਵੀ ਪ੍ਰਵਾਹ ਨਹੀਂ ਸੀ :

ਇਸ਼ਕ ਅਸਾਂ ਨਾਲ ਕੇਹੀ ਕੀਤੀ
ਲੋਕ ਮਰੇਂਦੇ ਤਾਨ੍ਹੇ।

ਉਸ ਨੂੰ ਸੱਚਾ ਹਾਦੀ, ਮੁਰਸ਼ਿਦ ਤੇ ਮਿੱਤਰ ਮਿਲ ਚੁੱਕਾ ਸੀ; ਉਹ ਮਿੱਤਰ ਪਿਆਰੇ ਲਈ ਲੋਕਾਂ ਦੇ ਉਲਾਹਮੇਂ ਵੀ ਖ਼ੁਸ਼ੀ ਖ਼ੁਸ਼ੀ ਸਹਿ ਸਕਦਾ ਸੀ :

ਮਿਤ੍ਰ ਪਿਆਰੇ ਦੇ ਕਾਰਨ ਨੀਂ ਮੈਂ,
ਲੋਕ ਉਲਾਹਮੇਂ ਸਹਿਨੀ ਹਾਂ।

ਇਹ ਸਮਾਂ ਬੁੱਲ੍ਹੇ ਦੇ ਰੱਬੀ ਪ੍ਰੇਮ ਦੇ ਪੱਕਣ ਦਾ ਸੀ। ਤਾਲਿਬ ਦੇ ਸਿਦਕ ਤੇ ਜ਼ਿਕਰ ਨੇ ਮੁਰਸ਼ਿਦ ਦੇ ਧਿਆਨ ਨੂੰ ਖਿਚਿਆ, ਬੁਲ੍ਹਾ 'ਫਨ੍ਹਾ' 'ਫ਼ਿਲ' ਦੀ ਮੰਜ਼ਿਲ ਵੱਲ ਟੁਰ ਪਿਆ।

ਦਿਲੀ ਸ਼ੌਕ ਤੇ ਸੱਚੇ ਇਸ਼ਕ ਦੀ ਸ਼ਿੱਦਤ ਵਿਚ ਉਹ ਸ਼ਰ੍ਹਾ, ਆਦਿ ਦੀਆਂ ਹੱਦ-ਬੰਦੀਆਂ ਨੂੰ ਵੀ ਟੱਪ ਗਿਆ।

ਬਾਹਰਲੀਆਂ ਰਸਮਾਂ, ਓਪਰੀਆਂ ਰਹੁ-ਰੀਤੀਆਂ ਤੇ ਪਲੀਤ ਦਿਲਾਂ ਨਾਲ ਮਸੀਤਾਂ ਵਿਚ ਗੁਜ਼ਾਰੀਆਂ ਨਿਮਾਜ਼ਾਂ ਉਸ ਨੂੰ ਨਾ ਭਾਉਂਦੀਆਂ। ਉਹ ਤਾਂ ਵਹਦਤ ਦੀ ਨਮਾਜ਼ ਪੜ੍ਹਦਾ ਸੀ, ਉਹ ਕੂਕ ਪਿਆ :

ਫੂਕ ਮੁਸੱਲਾ ਭੰਨ ਸਿਟ ਲੋਟਾ,
ਨਾ ਫੜ ਤਸਬੀ ਕਾਸਾ ਸੋਟਾ।

ਅਤੇ

ਉਮਰ ਗਵਾਈ ਵਿਚ ਮਸੀਤੀ,
ਅੰਦਰ ਭਰਿਆ ਨਾਲ ਪਲੀਤੀ,
ਕਦੇ ਨਮਾਜ਼ ਵਹਦਤ ਨਾ ਕੀਤੀ।

ਉਹ ਮਸਜਦ ਦੇ ਪਰਛਾਵੇਂ ਤੋਂ ਵੀ ਡਰਨ ਲੱਗ ਪਿਆ। ਉਸ ਨੇ ਕੁਝ ਅਜਿਹਾ ਸਬਦ ਇਸ਼ਕ ਦਾ ਪੜ੍ਹਿਆ ਸੀ :

ਜਾਂ ਮੈਂ ਸਬਕ ਇਸ਼ਕ ਦਾ ਪੜ੍ਹਿਆ।
ਮਸਜਦ ਕੋਲੋਂ ਜੀਉੜਾ ਡਰਿਆ।
ਭਜ ਭਜ ਠਾਕਰ ਦਵਾਰੇ ਵੜਿਆ।

ਕਹਿੰਦੇ ਹਨ ਅਜਿਹੇ ਬੋਲ ਅਤੇ ਕੁਝ ਇਕ ਦੋਹੜੇ, ਜਿਵੇਂ :

ਭੱਠ ਨਮਾਜ਼ਾਂ ਤੇ ਚਿੱਕੜ ਰੋਜ਼ੇ,
ਕਲਮੇ ਤੇ ਫਿਰ ਗਈ ਸਿਆਹੀ।
ਬੁਲ੍ਹੇ ਸ਼ਾਹ ਸ਼ਹੁ ਅੰਦਰੋਂ ਮਿਲਿਆ,
ਭੁਲੀ ਫਿਰੇ ਲੋਕਾਈ।

ਜਾਂ

ਬੁਲ੍ਹਿਆ ਖਾ ਹਰਾਮ ਤੇ ਪੜ੍ਹ ਸ਼ੁਕਰਾਨ;
ਕਰ ਤੋਬਾ ਤਰਕ ਸਵਾਬੋਂ।
ਛੋੜ ਮਸੀਤ ਤੇ ਪਕੜ ਕਿਨਾਰਾ,
ਤੇਰੀ ਛੁਟਸੀ ਜਾਨ ਅਜ਼ਾਬੋਂ।

ਬੁਲ੍ਹੇ ਦੇ ਬੋਲ ਮੁਰਸ਼ਿਦ ਪੀਰ ਇਨਾਇਤ ਨੂੰ ਨਾ ਭਾਏ, ਤੇ ਉਨ੍ਹਾਂ ਬੁਲ੍ਹੇ ਤੋਂ ਮੂੰਹ ਮੋੜ ਲਿਆ, ਬਸ ਫਿਰ ਕੀ ਸੀ, ਬੁਲ੍ਹੇ ਦੇ ਇਸ਼ਕ ਦੀ ਚਿਣਗ ਮੱਚ ਉੱਠੀ ਤੇ ਭਾਂਬੜ ਬਣ ਬਣ ਨਜ਼ਰੀ ਆਈ। ਇਹ ਬੁਲ੍ਹੇ ਦੀ ਕਾਵਿ-ਕਲਾ ਦਾ ਸਿਖਰ ਸੀ। ਇਸ ਦੌਰਾਨ ਜਿਹੜੀ ਕਵਿਤਾ ਬੁਲ੍ਹੇ ਨੇ ਕਹੀ, ਉਹ ਸੂਫੀ ਕਾਵਿ-ਕਲਾ ਦਾ ਅਮੋਲ ਸਰਮਾਇਆ ਹੈ। ਬੁਲ੍ਹੇ ਦੇ ਜੀਵਨ ਦਾ ਇਹ ਜੋਬਨ ਸੀ; ਉਸ ਦੇ ਇਸ਼ਕ ਦਾ ਕਮਾਲ ਸੀ, ਹਿਜਰ ਦੀ ਹੱਦ ਸੀ ਅਤੇ ਕਵਿਤਾ ਆਪਣੇ ਪੂਰੇ ਜਲਾਲ ਤੇ ਸੀ।

ਸੁੰਦਰ ਸਿੰਘ ਨਰੂਲਾ[1] ਲਿਖਦਾ ਹੈ ਕਿ "ਬੁਲ੍ਹੇ ਵਿਚ ਉਹ ਸਾਰੇ ਕਮਾਲ ਮੌਜੂਦ ਸਨ, ਜੋ ਸ਼ਾਹ ਸਾਹਿਬ ਆਪਣੇ ਕਿਸੇ ਲਾਇਕ ਮੁਰੀਦ ਵਿਚ ਲੱਭਣਾ ਚਾਹੁੰਦੇ ਸਨ। ਆਪ ਨੇ

---

[1] ਸੁੰਦਰ ਸਿੰਘ ਨਰੂਲਾ (ਸੰਪਾ.) : ਸਾਈਂ ਬੁਲ੍ਹੇ ਸ਼ਾਹ, ਅੰਮ੍ਰਿਤਸਰ, 1931, ਪੰਨਾ 9.

ਆਪਣਾ ਅੰਦਰ ਖੋਲ੍ਹ ਕੇ ਬੁਲ੍ਹੇ ਦੇ ਸਾਹਮਣੇ ਕਰ ਦਿੱਤਾ ਤਾਂ ਜੋ ਕੁਝ ਉਸ ਨੂੰ ਲੋੜ ਸੀ, ਸੋ ਉਸ ਨੇ ਆਪ ਤੋਂ ਲੈ ਲਿਆ। ਦਰਸ਼ਨ ਹੋਏ, ਬੁਲ੍ਹਾ ਬੇਖ਼ੁਦ ਹੋ ਗਿਆ ਅਤੇ ਉਸੇ ਬੇਖ਼ੁਦੀ ਵਿਚ ਮਨਸੂਰ ਵਾਂਗ ਖੁਲ੍ਹ ਤੁਰੇ" (ਇਸੇ ਲਈ ਬੁਲ੍ਹੇ ਨੂੰ ਪੰਜਾਬ ਦਾ ਮਨਸੂਰ ਕਿਹਾ ਗਿਆ ਹੈ)।

ਕਹਿੰਦੇ[1] ਹਨ, ਇਕ ਵਾਰ ਸਾਡਾ ਕਵੀ ਬੁਲ੍ਹਾ ਸ਼ਾਹ ਲਾਹੌਰ ਦੀ ਇਕ ਗਲੀ ਵਿਚੋਂ ਲੰਘ ਰਿਹਾ ਸੀ। ਉਸ ਦੇ ਕਾਲੇ ਵਾਲ ਉਸ ਦੇ ਮੋਢਿਆਂ ਤੇ ਡਿਗਦੇ ਪਏ ਸਨ ਤੇ ਉਸ ਦੀਆਂ ਬਲਦੀਆਂ ਮਸ਼ਾਲਾਂ ਵਰਗੀਆਂ ਅੱਖੀਆਂ ਚਵਾਂ ਪਾਸੇ ਮੁਜਰਾ ਲੈ ਰਹੀਆਂ ਸਨ। ਇਕ ਮੁਟਿਆਰ ਕਿਸੇ ਨਵ-ਵਿਆਹੜ ਦੇ ਵਾਲ ਗੁੰਦ ਰਹੀ ਸੀ ਤੇ ਉਸ ਦੀਆਂ ਮੀਂਢੀਆਂ ਕਰ ਰਹੀ ਸੀ ਅਤੇ ਉਨ੍ਹਾਂ ਵਿਚ ਮੋਤੀਆਂ ਤੇ ਗੁਲਾਬ ਦੇ ਫੁੱਲ ਟੁੰਗ ਰਹੀ ਸੀ।

ਬੁਲ੍ਹੇ ਨੇ ਪੁੱਛਿਆ, "ਬੀਬੀ ਰਾਣੀ ! ਤੂੰ ਕੀ ਕਰ ਰਹੀ ਹੈਂ ?"

ਮੁਟਿਆਰ ਨੇ ਕਿਹਾ, "ਮੈਂ ਇਸ ਨਵੀਂ ਵਹੁਟੀ ਦੇ ਵਾਲ ਗੁੰਦ ਰਹੀ ਹਾਂ, ਅੱਜ ਰਾਤ ਇਸ ਦੇ ਲਾੜੇ ਘਰ ਆਉਣਾ ਹੈ।"

ਬੁਲ੍ਹੇ ਕਿਹਾ, "ਕੀ ਤੂੰ ਮੇਰੇ ਵੀ ਵਾਲ ਗੁੰਦ ਦਏਂਗੀ, ਬੀਬਾ ! ਤਾਂ ਜੋ ਮੈਂ ਵੀ ਅੱਜ ਆਪਣੇ ਸ਼ਹੁ ਨੂੰ ਮਿਲ ਲਵਾਂ।"

ਮੁਟਿਆਰ ਨੇ ਬੁਲ੍ਹੇ ਨੂੰ ਕਿਹਾ, "ਆ ਜਾ ਭਲੇ ਆਦਮੀ ! ਮੈਂ ਤੇਰੇ ਵਾਲ ਵੀ ਬਣਾ ਦਿੰਦੀ ਹਾਂ।"

ਇਸ ਪੁਰ ਬੁਲ੍ਹਾ ਉਸ ਮੁਟਿਆਰ ਦੇ ਅੱਗੇ ਬਹਿ ਗਿਆ, ਜਿਵੇਂ ਕੁੜੀਆਂ ਸਿਰ ਗੁੰਦਾਉਣ ਵੇਲੇ ਨੈਣ ਅੱਗੇ ਬੈਠਦੀਆਂ ਹਨ। ਮੁਟਿਆਰ ਨੇ ਉਸ ਦੇ ਵਾਲ ਨਵ-ਵਿਆਹੁੜਾਂ ਵਾਂਗ ਬਣਾ ਦਿੱਤੇ ਅਤੇ ਉਸ ਦੇ ਵਾਲਾਂ ਨੂੰ ਬਣਾ ਸੰਵਾਰ ਕੇ ਵਿਚ ਚੰਬੇਲੀ ਤੇ ਗੁਲਾਬ ਦੇ ਫੁੱਲ ਟੁੰਗ ਦਿੱਤੇ। ਉਪਰੰਤ ਬੁਲ੍ਹਾ ਉੱਠਿਆ ਤੇ ਟੁਰਦਾ ਹੋਇਆ, ਕਿਉਂ ਜੋ ਉਹ ਸ਼ਹਿਰੋਂ ਬਾਹਰਵਾਰ ਰਹਿੰਦਾ ਸੀ।

ਸ਼ਾਮਾਂ ਪੈਣ ਉੱਤੇ ਇਕ ਈਰਖਾਲੂ ਗਵਾਂਢੀ ਨੇ ਚੋਰੀ ਚੋਰੀ ਮੁਟਿਆਰ ਦੇ ਘਰ ਵਾਲੇ ਨੂੰ ਲੂਤੀ ਲਾਈ ਕਿ ਉਸ ਦੀ ਵਹੁਟੀ ਨੇ ਤਾਂ ਇਕ ਪਰਾਏ ਮਰਦ ਦੇ ਵਾਲਾਂ ਨੂੰ ਛੂਹਿਆ ਤੇ ਬਣਾਇਆ ਹੈ। ਉਸ ਮੂਰਖ ਖਾਵੰਦ ਨੇ ਆਪਣੀ ਨਵ-ਵਿਆਹੁੜ ਪਰ ਸੁਸ਼ੀਲ ਇਸਤ੍ਰੀ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਉਹ ਥੋੜ੍ਹ-ਵਿਤਾ ਤੇ ਤੰਗ-ਦਿਲ ਸੀ, ਪਰ ਮੁਟਿਆਰ ਸ਼ਰੀਫ, ਵਿਸ਼ਾਲ ਹਿਰਦੇ ਵਾਲੀ, ਅਧਿਆਤਮਕ ਭਾਵਾਂ ਵਾਲੀ ਅਤੇ ਬੇਗੁਨਾਹ ਸੀ। ਜਦ ਉਨ੍ਹਾਂ ਦੀ ਤਕਰਾਰ ਹੋ ਰਹੀ ਸੀ ਤਾਂ ਬੂਹੇ ਨੂੰ ਕਿਸੇ ਖੜਕਾਇਆ ਤੇ ਅੱਧੀ ਰਾਤ ਵੇਲੇ ਬਾਹਰੋਂ ਆਵਾਜ਼ ਆਈ :

"ਭੈਣਾਂ ! ਬੂਹਾ ਖੋਲ੍ਹੀਂ ਜਲਦੀ ਖੋਲ੍ਹੀਂ ਤੇ ਨਾਲ ਹੀ ਮੇਰੇ ਗੁੰਦੇ ਹੋਏ ਵਾਲ ਵੀ ਖੋਲ੍ਹੀਂ, ਮੇਰੀਆਂ ਮੀਢੀਆਂ ਝੱਟ ਪੱਟ ਖੋਲ੍ਹ ਦੇ ਭੈਣੇਂ, ਕਿਉਂ ਜੋ ਮੇਰਾ ਘਰ ਵਾਲਾ ਮੈਨੂੰ ਮਾਰਦਾ ਹੈ" :

---

[1] ਪੂਰਨ ਸਿੰਘ : ਸਪਿਰਿਟ ਆਫ਼ ਓਰੀਐਂਟਲ ਪੋਇਟਰੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1962 (ਦੂਜੀ ਐਡੀਸ਼ਨ), ਪੰਨਾ 15-16.

ਇਸ਼ਕ ਅਸਾਂ ਨਾਲ ਕੇਹੀ ਕੀਤੀ,
ਲੋਕ ਮਰੇਂਦੇ ਤਾਨ੍ਹੇ।

ਸ਼ਾਹ ਸਾਹਿਬ ਹਕੀਕਤ ਨੂੰ ਤਰੀਕਤ ਦੇ ਜਾਮੇ ਵਿਚ ਲੁਕਾਈ ਬੈਠੇ ਸਨ, ਪਰ ਬੁਲ੍ਹੇ ਨੇ ਪਟਾਰੀ ਹੀ ਖੋਲ੍ਹ ਵਿਖਾਈ। ਇਸ ਪੁਰ ਆਪ ਸਖ਼ਤ ਨਾਰਾਜ਼ ਹੋ ਗਏ ਅਤੇ ਮੁਰੀਦਾਂ ਨੂੰ ਕਹਿ ਦਿੱਤਾ, "ਚੰਗਾ ਭਾਈ! ਬੁਲ੍ਹੇ ਦੀ ਕਿਆਰੀ ਦਾ ਮੂੰਹ ਬੰਨ੍ਹ ਦਿਓ ਤੇ ਉਸ ਵਿਚ ਪਾਣੀ ਨਾ ਜਾਣ ਦਿਓ।" ਬੁਲ੍ਹੇ ਹੋਰਾਂ ਨੂੰ ਜਵਾਬ ਦੇ ਦਿੱਤਾ ਤੇ ਖਫ਼ਾ ਹੋ ਕੇ ਆਪਣੇ ਦਾਇਰਿਓਂ ਕੱਢ ਦਿੱਤਾ।

## ਮੁਰਸ਼ਿਦ ਦਾ ਵਿਛੋੜਾ

ਅਸੀਂ ਉਪਰ ਦੱਸ ਆਏ ਹਾਂ ਕਿ ਬੁਲ੍ਹੇ ਦੇ ਮੁਰਸ਼ਿਦ ਸ਼ਾਹ ਇਨਾਇਤ ਨੇ ਨਾਰਾਜ਼ ਹੋ ਕੇ ਬੁਲ੍ਹੇ ਨੂੰ ਆਪਣੇ ਡੇਰੇ ਤੋਂ ਕੱਢ ਦਿੱਤਾ ਸੀ। ਇਹ ਵਿਛੋੜਾ ਭਾਵੇਂ ਬਹੁਤ ਲੰਮੇਰਾ ਨਹੀਂ ਸੀ, ਪਰ ਬੁਲ੍ਹਾ ਅਜਿਹਾ ਵਿਛੋੜਾ ਸਹਾਰ ਨਾ ਸਕਿਆ। ਉਹ ਇਸ ਵਿਛੋੜੇ ਦੀ ਕੁਠਾਲੀ ਵਿਚ ਸੜ ਕੇ ਕੁੰਦਨ ਬਣ ਗਿਆ।

'ਪੰਜਾਬੀ ਸਾਹਿਤ ਦਾ ਇਤਿਹਾਸ'[1] (ਮੱਧ-ਕਾਲ) ਵਿਚ ਆਉਂਦਾ ਹੈ ਕਿ ਇਸ ਸਮੇਂ ਵਿਚ ਬੁਲ੍ਹੇ ਨੇ ਦੋ ਕਾਫ਼ੀਆਂ ਲਿਖੀਆਂ, ਜਿਹੜੀਆਂ ਤੀਬਰਤਾ, ਜਜ਼ਬੇ ਦੀ ਸਚਿਆਈ, ਸੋਜ਼ ਤੇ ਤੜਪ ਵਿਚ ਬੇਜੋੜ ਹਨ ਅਤੇ ਘੱਟੋ-ਘੱਟ ਕਲਾ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਦੀ ਮਹਾਨਤਾ ਦੂਜੇ ਤੇ ਅਦਵੈਤਵਾਦੀ ਪੜਾਅ ਵਿਚ ਲਿਖੀਆਂ ਕਾਫ਼ੀਆਂ ਨਾਲੋਂ ਕਿਸੇ ਗੱਲੋਂ ਘੱਟ ਨਹੀਂ :

ਪਹਿਲੀ : ਬਹੁੜੀਂ ਵੇ ਤਬੀਬਾ, ਮੈਂਢੀ ਜਿੰਦ ਗਈਆ,
ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ।
ਇਸ਼ਕ ਡੇਰਾ ਮੇਰੇ ਅੰਦਰ ਕੀਤਾ,
ਭਰ ਕੇ ਜ਼ਹਿਰ ਪਿਆਲਾ ਮੈਂ ਪੀਤਾ,
ਝਬਦੇ ਆਵੀਂ ਵੇ ਤਬੀਬਾ, ਨਹੀਂ ਤੇ ਮੈਂ ਮਰ ਗਈਆਂ।
ਛੁੱਪ ਗਿਆ ਸੂਰਜ ਬਾਹਰ ਰਹੀ ਆ ਲਾਲੀ,
ਹੋਵਾਂ ਮੈਂ ਸਦਕੇ ਜੇ ਫਿਰ ਦੇਵੇਂ ਵਖਾਲੀ,
ਮੈਂ ਭੁਲ ਗਈਆਂ, ਤੇਰੇ ਨਾਲ ਨਾ ਗਈਆਂ.....।

ਅਤੇ ਦੂਜੀ :
ਵਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।
.... .... .... ....

[1] ਪੰਜਾਬੀ ਸਾਹਿਤ ਦਾ ਇਤਿਹਾਸ, ਭਾਸ਼ਾ ਵਿਭਾਗ, ਪਟਿਆਲਾ, 1963, ਸੂਫ਼ੀ ਕਵਿਤਾ (ਮੱਧ ਕਾਲ), ਪੰਨਾ 60.

ਘਾਇਲ ਕਰਕੇ ਮੁਖ ਛੁਪਾਇਆ,
ਇਹ ਚੋਰੀਆਂ ਕਿਨ ਦਸੀਆਂ।
ਨਿਹੁੰ ਲਗਾ ਕੇ ਮਨ ਹਰ ਲੀਤਾ,
ਫੇਰ ਨਾ ਆਪਣਾ ਦਰਸ਼ਨ ਕੀਤਾ।
ਜ਼ਹਿਰ ਪਿਆਲਾ ਮੈਂ ਆਪੇ ਪੀਤਾ,
ਸੀ ਅਕਲੋਂ ਮੈਂ ਕੱਚੀਆਂ....।

ਹੁਣ ਬੁੱਲ੍ਹੇ ਸ਼ਾਹ ਨੇ ਵਿਛੋੜੇ ਭਰੀਆਂ ਕਾਫ਼ੀਆਂ ਕਹਿਣੀਆਂ ਸ਼ੁਰੂ ਕੀਤੀਆਂ :

ਮੈਂ ਨ੍ਹਾਤੀ ਧੋਤੀ ਰਹਿ ਗਈ,
ਕਾਈ ਗੰਢ ਮਾਹੀ ਦਿਲ ਪੈ ਗਈ।
ਦੁਖ ਸੂਲਾਂ ਨੇ ਕੀਤਾ ਏਕਾ,
ਨਾ ਕੋਈ ਸਹੁਰਾ, ਨਾ ਕੋਈ ਪੇਕਾ।
ਦਰਦ ਵਿਹੂਣ ਪਈ ਦਰ ਤੇਰੇ,
ਤੂੰ ਹੀ ਦਰਦ ਰਿੰਦਾਣੀ ਦਾ।

ਹੁਣ ਇਨਾਇਤ ਸ਼ਾਹ ਬੁੱਲ੍ਹੇ ਲਈ ਮਾਨੋਂ ਕੋਈ ਠੱਗ ਲਾਹੌਰ ਦਾ ਸੀ, ਜਿਹੜਾ ਉਸ ਦੇ ਦਿਲ ਨੂੰ ਠੱਗ ਕੇ ਲੈ ਗਿਆ ਤੇ ਹੁਣ ਬੇਪ੍ਰਵਾਹੀ ਕਰਨ ਲੱਗ ਪਿਆ ਸੀ :

ਇਸ ਦਾ ਮੂਲ ਨਾ ਖਾਣਾ ਧੋਖਾ,
ਜੰਗਲ ਬਸਤੀ ਮਿਲੇ ਨਾ ਠੌਰ।
ਦੇ ਦੀਦਾਰ ਹੋਇਆ ਜਦ ਰਾਹੀ,
ਅਚਣਚੇਤ ਪਈ ਗਲ ਫਾਹੀ।
ਡਾਢੀ ਕੀਤੀ ਬੇਪਰਵਾਹੀ।
ਮੈਨੂੰ ਮਿਲਿਆ ਠੱਗ ਲਾਹੌਰ।

ਇਹ ਮੁਰਸ਼ਿਦ-ਵਿਛੋੜੇ ਦਾ ਸਮਾਂ ਬੁੱਲ੍ਹੇ ਲਈ ਸੂਲਾਂ ਉੱਤੇ ਸੌਣ ਸਮਾਨ ਸੀ। ਉਹ ਸਾਲ ਭਰ ਜੰਗਲਾਂ ਦੀ ਖ਼ਾਕ ਛਾਣਦਾ ਫਿਰਿਆ। 'ਕਾਨੂੰਨ-ਇ-ਇਸ਼ਕ'[1] ਵਿਚ ਇਸ ਹਾਲਤ ਨੂੰ ਇਉਂ ਬਿਆਨ ਕੀਤਾ ਹੈ :

"ਤਾਲਬੇ ਸਾਦਿਕ ਆਸ਼ਕੇ ਨੌ ਗ੍ਰਿਫ਼ਤਾਰ ਮਹ੍ਜੂਰ ਅਜ਼ ਵਸਲੇਯਾਰ ਕੋ ਬੇਕਰਾਰ ਔਰ ਜੰਗਲ-ਬ-ਜੰਗਲ ਖ਼ਰਾਬ ਔਰ ਪਰੇਸ਼ਾਨ ਹਾਲ ਫਿਰਤੇ ਹੂਏ ਏਕ ਸਾਲ ਗੁਜ਼ਰ ਗਿਆ, ਮਗਰ ਮੁਰਸ਼ਿਦ ਕਾ ਵਸਾਲ ਨਾ ਹੂਆ। ਏਕ ਏਕ ਦਿਨ ਨਹੀਂ ਏਕ ਏਕ ਘੜੀ ਏਕ ਏਕ ਸਾਲ ਕੇ ਬਰਾਬਰ ਗੁਜ਼ਰੀ ਹੈ। ਸਾਲ ਭਰ ਮੌਸਿਮ ਔਰ ਉਸ ਕੀ ਬਹਾਰੇਂ ਇਸ ਤਾਲਿਬੇ ਮਹਜੂਰ ਕੀ ਜਾਨ ਪਰ ਲਾਏ ਹੈਂ। ਜੋ ਜੋ ਕਿਆਮਤੇਂ ਬਰਪਾ ਕੀ ਹੈਂ, ਇਸ ਬਾਰਾਮਾਹ ਮੇਂ ਬਿਆਨ ਕੀਤਾ ਗਿਆ ਹੈ।"

---

[1] ਅਲੀ ਅਨਵਰ ਰੁਹਤਕੀ : ਕਾਨੂੰਨ-ਇ-ਇਸ਼ਕ, 1309 ਹਿਜ਼ਰੀ, ਬਾਰਾਮਾਹ।

ਇਸ ਬਾਰਾਮਾਹ ਦੀ ਹੱਥ-ਲਿਖਤ ਦਾ ਉਤਾਰਾ 'ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ', ਪੰਨਾ 106-109 ਵਿਚ ਦਿੱਤਾ ਗਿਆ ਹੋਇਆ ਮਿਲਦਾ ਹੈ। ਇਸ ਬਾਰਾਮਾਹ ਵਿਚ ਹਿੰਦਵੀ ਦਾ ਅੰਸ਼ ਵੀ ਕਾਫ਼ੀ ਮਿਲਦਾ ਹੈ। ਇਸ ਵਿਚ ਇਕ ਬਿਰਹੋਂ ਕੁਠੀ ਆਤਮਾ ਦਾ ਪ੍ਰੀਤਮ-ਵਿਛੋੜੇ ਵਿਚ ਵਿਰਲਾਪ ਤੇ ਮਿਲਣ ਦੀ ਤਾਂਘ ਪ੍ਰਬਲ ਮਿਲਦੇ ਹਨ। ਇਹ ਬਾਰਾਮਾਹ ਅਸੂ ਮਹੀਨੇ ਨਾਲ ਸ਼ੁਰੂ ਹੁੰਦਾ ਹੈ :

ਅਸੂ ਲਿਖੇ ਸੰਦੇਸਵਾ ਵਾਚੇ ਹਮਰਾ ਪੀਓ,
ਗੌਨ ਕੀਆ ਤੁਮ ਕਾਹਿਕੋ, ਕਲਮਲ ਹਮਰਾ ਜੀਓ।
ਅਸੂ ਅਸਾਂ ਤੁਹਾਡੀ ਆਸ।
ਸਾਡੀ ਜਿੰਦ ਤੁਹਾਡੇ ਪਾਸ।
ਜਿਗਰੇ ਮੁੱਢ ਪ੍ਰੇਮ ਦੀ ਲਾਸ।
ਦੁੱਖਾਂ ਹੱਡ ਸੁਕਾਏ ਮਾਸ।
ਸੂਲਾਂ ਸਾੜੀਆਂ।

ਹਿੰਦੂ ਫ਼ਲਸਫ਼ੇ ਜਾਂ ਵੇਦਾਂਤ ਦਾ ਰੰਗ ਵੀ ਬੁਲ੍ਹੇ ਦੇ ਕਲਾਮ ਉੱਤੇ ਚੜ੍ਹਿਆ। ਸ਼ਾਇਦ ਇਸੇ ਸਮੇਂ ਬੁਲ੍ਹੇ ਦਾ ਮੇਲ ਇਕ ਸਾਧੂ ਦਰਸ਼ਨੀ ਨਾਥ ਨਾਲ ਹੋਇਆ। ਆਸਬਰਨ[1] ਲਿਖਦਾ ਹੈ "ਇਹ ਭੀ ਹੋ ਸਕਦਾ ਹੈ, 'ਬੁਲ੍ਹੇ ਸ਼ਾਹ ਸਾਧੂ ਦਰਸ਼ਨੀ ਨਾਥ' ਜੀ ਦੀ ਦੋਸਤੀ ਦੀ ਵਜ੍ਹਾ ਨਾਲ ਹਿੰਦੂਆਂ ਦੀ ਫ਼ਿਲਾਸਫ਼ੀ (ਵੇਦਾਂਤ) ਦੇ ਖ਼ਾਸ ਸ਼ਬਦਾਂ ਦੇ ਜਾਣੂ ਹੋ ਗਏ ਹੋਣ।"

ਡਾ. ਮੋਹਨ ਸਿੰਘ[2] ਅਨੁਸਾਰ, "ਗੁਰੂ ਨਾਨਕ ਤੇ ਉਸ ਦੇ ਜਾਨਸ਼ੀਨਾਂ ਦਾ ਬੁਲ੍ਹੇ ਸ਼ਾਹ ਦੇ ਦੋਸਤ ਸਾਧੂ ਦਰਸ਼ਨੀ ਨਾਥ, ਸ਼ਾਹ ਸ਼ਰਫ਼, ਕਲੰਦਰ ਦੀ ਬਾਣੀ ਜਾਂ ਸੁਹਬਤ ਦਾ ਅਸਰ ਬੁਲ੍ਹੇ ਤੇ ਜ਼ਰੂਰ ਹੋਇਆ ਜਾਪਦਾ ਹੈ।"

'ਬੰਸੀ ਅਚਰਜ ਕਾਨ੍ਹ ਵਜਾਈ', 'ਰਾਂਝਾ, ਜੋਗੀ ਤੇ ਮੈਂ ਜੁਗਿਆਣੀ'.
'ਇਹ ਮੁਰਲੀ ਕਾਨ੍ਹ ਵਜਾਈ', 'ਪਤੀਆਂ ਲਿਖੂੰਗੀ',
'ਮੈਂ ਸ਼ਾਮ ਨੂੰ', 'ਮੁਰਲੀ ਬਾਜ ਉੱਠੀ ਮਾਣ-ਘਾਤਾਂ'
'ਸਭ ਇਕੋ ਰੂੰ ਕਵਾਈਦਾ, ਇਕ ਆਪ ਸਰੂਪ ਵਟਾਈ ਦਾ',
'ਬੁਲ੍ਹਾ ਸ਼ਹੁ ਦੀ ਛੇਜ ਪਿਆਰੀ, ਨੀ ਮੈਂ ਤਾਰਨ ਹਾਰੇ ਤਾਰੀ ਨੀ',
'ਕਿਵੇਂ ਕਿਵੇਂ ਹੁਣ ਆਈ ਵਾਰੀ, ਹੁਣ ਹੋਇਆ ਮੁਹਾਲ ਨੀ',
'ਬੂਹੇ ਉੱਤੇ ਉਨ ਨਾਦ ਵਜਾਇਆ', 'ਬੁਲ੍ਹਾ ਸਾਈਂ ਘਟਿ ਘਟਿ ਰਵਿਆ'
ਅਤੇ 'ਬੁਲ੍ਹਿਆ ਤੈਨੂੰ ਕਾਫ਼ਰ ਕਾਫ਼ਰ ਆਖਦੇ, ਤੂੰ ਆਹੋ ਆਹੋ ਆਖ।'

ਆਦਿ ਬਚਨ ਉਸ ਸਮੇਂ ਦੀ ਯਾਦ ਦਿਲਾਉਂਦੇ ਹਨ।

---

[1] ਸੀ. ਐਫ. ਆਸਬਰਨ : ਬੁਲ੍ਹਾ ਸ਼ਾਹ, ਪੰਨਾ 6.
[2] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 128.

'ਕਾਨੂੰਨ-ਏ-ਇਸ਼ਕ' ਦੇ ਸੰਪਾਦਕ ਨੇ 30ਵੀਂ ਤੋਂ 49ਵੀਂ ਕਾਫ਼ੀ ਦੀ ਰਚਨਾ ਇਸੇ ਕਾਲ ਦੀ ਦੱਸੀ ਹੈ। ਇਨ੍ਹਾਂ ਕਾਫ਼ੀਆਂ ਵਿਚ ਲੋਹੜੇ ਦਾ ਸੋਜ਼ ਅਤੇ ਅਤਿ ਦੀ ਤੜਪ ਤੇ ਬ੍ਰਿਹਾ ਹੈ, ਜਿਵੇਂ :

'ਮੇਰੇ ਮਾਹੀ ਕਿਉਂ ਚਿਰ ਲਾਇਆ ਹੈ',
'ਸਾਨੂੰ ਆ ਮਿਲ ਯਾਰ ਪਿਆਰਿਆ';
'ਕਦੀ ਮੋੜ ਮੁਹਾਰਾਂ ਢੋਲਿਆ';
'ਪਤੀਆਂ ਲਿਖੂੰਗੀ ਮੈਂ ਸ਼ਾਮ ਨੂੰ';
'ਟੂਣੇ ਕਾਮਣ ਕਰਕੇ ਨੀ ਮੈਂ ਪਿਆਰਾ ਯਾਰ ਮਨਾਵਾਂਗੀ';
'ਬਸ ਕਰ ਜੀ ਹੁਣ ਬਸ ਕਰ ਜੀ, ਬਾਤ ਅਸਾਂ ਨਾਲ ਹਸ ਕਰ ਜੀ';
ਅਤੇ 'ਆ ਸਜਨਾ ਗਲ ਲਗ ਅਸਾਡੇ, ਕੇਹਾ ਝੇੜਾ ਲਾਇਓ ਈ'।

ਜਿਹੀਆਂ ਕਾਫ਼ੀਆਂ ਨੂੰ ਪੜ੍ਹ ਕੇ ਕਿਹੜੇ ਪਾਠਕ ਦਾ ਕਲੇਜਾ ਪਾਟ ਨਹੀਂ ਜਾਂਦਾ।

## ਦਰਦ ਵਿਛੋੜੇ ਦਾ ਇਲਾਜ

ਜਦ ਬੁਲ੍ਹੇ ਦਾ ਇਹ ਵਿਛੋੜਾ ਵਹਸ਼ਤ ਦੀ ਹੱਦ ਤੱਕ ਪਹੁੰਚ ਗਿਆ ਅਤੇ ਉਹ ਲਗਾ ਦੀਵਾਨਿਆਂ ਵਾਂਗ ਗਲੀਓਂ ਗਲੀ ਭਟਕਣ, ਉਸ ਨੂੰ ਮੁਰਸ਼ਿਦ-ਮਿਲਾਪ ਦੀ ਤਾਂਘ ਨੇ ਬੇਹਾਲ ਤੇ ਬੇਸੁਰਤ ਕਰ ਦਿੱਤਾ ਤਾਂ ਉਹ ਇਸ ਅੱਗ ਨੂੰ ਠੰਡਾ ਕਰਨ ਦੀ ਜੁਗਤ ਸੋਚਣ ਲੱਗਾ।

ਕਹਿੰਦੇ[1] ਹਨ, ਕਿ ਬੁਲ੍ਹੇ ਨੇ ਇਸਤਰੀ ਭੇਖ ਧਾਰ ਲਿਆ, ਸਾਰੰਗੀ ਫੜ ਲਈ ਅਤੇ ਕਿਸੇ ਗਾਉਣ ਵਾਲੀ ਪਾਸ ਜਾ ਰਹੇ, ਜਿਥੇ ਨੱਚਣਾ ਸਿੱਖਿਆ, ਗਾਉਣ ਵਿਚ ਕਮਾਲ ਹਾਸਲ ਕੀਤਾ ਅਤੇ ਜਦ ਹਰ ਤਰ੍ਹਾਂ ਨਿਪੁੰਨ ਹੋ ਗਿਆ ਤਾਂ ਪਖੌਜੀ ਤੇ ਵਜੰਤ੍ਰੀਆਂ ਨੂੰ ਨਾਲ ਲੈ ਕੇ ਉਸ ਰਾਹ ਤੇ ਰੋਜ਼ ਮੁਜਰਾ ਕਰਨਾ ਸ਼ੁਰੂ ਕਰ ਦਿੱਤਾ, ਜਿਥੋਂ ਦੀ ਕਿ ਸ਼ਾਹ ਇਨਾਇਤ ਰੋਜ਼ ਲੰਘਿਆ ਕਰਦੇ ਸਨ। 'ਕਾਨੂੰਨ-ਏ-ਇਸ਼ਕ' ਦੇ ਸੰਪਾਦਕ ਅਨੁਸਾਰ "ਬੁਲ੍ਹੇ ਦੇ ਜਵਾਨ, ਆਕਰਸ਼ਕ ਤੇ ਖ਼ੁਸ਼-ਗੁਲੂ ਦੀ ਆਵਾਜ਼ ਵਿਚ ਪਤਾ ਨਹੀਂ ਕੀ ਖਟਕਾ ਜਾਂ ਖਿੱਚ ਸੀ, ਕਿ ਦਿਲਾਂ ਨੂੰ ਖਿੱਚ ਲੈਂਦੀ ਤੇ ਅੱਗ ਲਾ ਦਿੰਦੀ।" ਬਿਰਹਾ ਵਿਚ ਰਾਤ ਭਰ ਜ਼ਾਰ ਜ਼ਾਰ ਰੋਣਾ ਉਸ ਦਾ ਨਿਤ ਦਾ ਵਿਹਾਰ ਹੋ ਚੁੱਕਾ ਸੀ। ਇਸ ਸੰਪਾਦਕ ਦੇ ਕਥਨ ਅਨੁਸਾਰ ਬੁਲ੍ਹਾ ਆਪਣੇ ਦੋਸਤਾਂ ਮਿੱਤਰਾਂ ਦੇ ਨਾਲ ਉਸ ਮਸਜਿਦ ਦੇ ਰਾਹ ਵੱਲ ਆਇਆ, ਜਿਥੇ ਉਸ ਦੇ ਮੁਰਸ਼ਿਦ ਇਨਾਇਤ ਸ਼ਾਹ ਨਿਮਾਜ਼ ਪੜ੍ਹਦੇ ਸਨ। ਉਸੇ ਰਾਹ ਤੇ ਉਸ ਨੇ ਮਜਮਾ ਲਾਇਆ, ਠਾਠ ਜਮਾਇਆ ਤੇ ਮੁਰਸ਼ਿਦ ਦਾ ਇੰਤਜ਼ਾਰ ਕਰਨ ਲੱਗਾ :

ਤੈਂ ਬਾਝੋਂ ਮੇਰਾ ਕੌਣ ਹੈ ਦਿਲ ਢਾਹੋ ਨਾ ਮੇਰਾ।
ਆਓ ਇਨਾਇਤ ਕਾਦਰੀ ਜੀ ਚਾਹੇ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।

---

[1] ਮੌਲਾ ਬਖ਼ਸ਼ ਕੁਸ਼ਤਾ : ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਲਾਹੌਰ, 1960, ਪੰਨਾ 104 ਅਤੇ ਸੁੰਦਰ ਸਿੰਘ ਨਰੂਲਾ : ਸਾਈਂ ਬੁਲ੍ਹੇ ਸ਼ਾਹ, ਅੰਮ੍ਰਿਤਸਰ, 1939.

## ਮੁਰਸ਼ਿਦ ਦਾ ਪੁਨਰ-ਮਿਲਾਪ

ਬੁਲ੍ਹੇ ਨੇ ਜ਼ਨਾਨੇ ਕੱਪੜੇ ਪਾਏ ਹੋਏ ਸਨ; ਪੈਰੀਂ ਘੁੰਗਰੂ ਬੱਧੇ ਹੋਏ ਸਨ ਅਤੇ ਉਹ ਕਲੇਜਾ ਧੂਹ ਲੈਣ ਵਾਲੀ ਲੈਅ ਵਿਚ ਇਹ ਕਾਫ਼ੀ ਗਾ ਰਿਹਾ ਸੀ :

ਆਓ ਸਈਓ ! ਰਲ ਦਿਓ ਨੀ ਵਧਾਈ,
ਮੈਂ ਵ੍ਰ ਪਾਇਆ ਰਾਂਝਾ ਮਾਹੀ।
ਅਜ ਤਾਂ ਰੋਜ਼ ਮੁਬਾਰਕ ਚੜ੍ਹਿਆ,
ਰਾਂਝਾ ਸਾਡੇ ਵਿਹੜੇ ਵੜਿਆ।
ਹੱਥ ਖੂੰਡੀ ਮੋਢੇ ਕੰਬਲ ਧਰਿਆ,
ਚਾਕਾਂ ਵਾਲੀ ਸ਼ਕਲ ਬਣਾਈ।

ਕਹਿੰਦੇ ਹਨ ਕਿ ਜਦ ਮੁਰਸ਼ਿਦ ਨੇ ਇਹ ਆਵਾਜ਼ ਜਾਂ ਸੱਦ ਸੁਣੀ ਤਾਂ ਉਹ ਵੀ ਨੱਚਣ ਲੱਗੇ ਅਤੇ ਉਪਰੋਕਤ ਕਾਫ਼ੀ ਦੇ ਸ਼ਬਦਾਂ ਦੇ ਐਨ ਮੁਤਾਬਿਕ ਕੰਬਲ ਮੋਢੇ ਤੇ ਸੁੱਟੀ, ਹੱਥ ਵਿਚ ਖੂੰਡਾ ਫੜੀ ਮਸਜਿਦ ਵਿਚੋਂ ਨਿਕਲੇ ਤੇ ਆਵਾਜ਼ ਦੀ ਸੇਧ ਵਲ ਖਿੱਚੇ ਆਏ, ਮਾਨੋਂ ਮੁਰਸ਼ਿਦ (ਮਾਸ਼ੂਕ) ਆਪਣਾ ਜਲਵਾ ਤੇ ਦੀਦਾਰ ਵਿਖਾਉਣ ਲਈ ਆਪਣੇ ਆਸ਼ਿਕ ਵਲ ਖਿੱਚਿਆ ਆਉਂਦਾ ਹੈ ਅਤੇ ਆਸ਼ਿਕ ਦੀ ਜਾਨ ਮਾਸ਼ੂਕ ਦੇ ਸਵਾਗਤ ਲਈ ਅਗ੍ਹਾਂ ਵੱਧਦੀ ਹੈ। ਇਹ ਸਮਾਂ ਬੇਹੋਸ਼ੀ ਵਿਚ ਹੋਸ਼ ਦਾ ਸੀ, ਇਸ਼ਕ ਦੇ ਰੋਗ ਦਾ ਰੋਗੀ, ਆਪਣੇ ਤਬੀਬ ਨੂੰ ਬੁਲਾਉਣ ਲੱਗਾ :

ਬਹੁੜੀਂ ਵੇ ਤਬੀਬਾ, ਮੈਂਡੀ ਖ਼ਬਰ ਲਈਆ,
ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ।

ਅਤੇ ਇਸੇ ਵਜਦ ਵਿਚ ਸ਼ੁਕਰਾਨੇ ਤੇ ਤੋਬਾ ਵਜੋਂ ਬੁਲ੍ਹੇ ਦਾ ਲੂੰ ਲੂੰ ਗਾ ਉੱਠਿਆ :

ਵੱਤਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ,
ਅਜ ਅਜੋਕੜੀ ਰਾਤ ਮੇਰੇ ਘਰ ਰਹਿ ਜਾ ਖਾਂ ਵੇ ਅੜਿਆ,
ਰਲ ਮਿਲ ਸਈਆਂ ਪੁਛਦੀਆਂ ਫਿਰਦੀਆਂ,
ਹੋਇਆ ਵਕਤ ਭੰਡਾਰ ਦਾ ਵੇ ਅੜਿਆ,
ਵਤ ਨਾ ਕਰਸਾਂ ਮਾਣ,
ਰੰਝੇਟੇ ਯਾਰ ਦਾ ਵੇ ਅੜਿਆ।

ਇਹ ਸੁਣ ਕੇ ਇਨਾਇਤ ਨੇ ਪੁਕਾਰ ਕੇ ਆਖਿਆ, "ਵੇ ਤੂੰ ਬੁਲ੍ਹਾ ਏਂ", ਬੁਲ੍ਹਾ ਦੌੜ ਕੇ ਕਦਮਾਂ ਤੇ ਡਿੱਗਾ ਤੇ ਸੱਜਲ ਨੇਤਰਾਂ ਨਾਲ ਅਰਜ਼ ਕੀਤੀ, "ਜੀ ਹਜ਼ਰਤ ! ਭੁਲਾ ਹਾਂ, ਬੁਲ੍ਹਾ ਨਹੀਂ।" ਸ਼ਾਹ ਸਾਹਿਬ ਹੱਸ ਪਏ, ਬੁਲ੍ਹੇ ਨੂੰ ਉਤਾਂਹ ਚੁੱਕਿਆ ਅਤੇ ਚੁੱਕ ਕੇ ਛਾਤੀ ਨਾਲ ਲਾ ਲਿਆ; ਬਸ ਫਿਰ ਕੀ ਸੀ, ਬੁਲ੍ਹੇ ਦੇ ਤਪਦੇ ਹਿਰਦੇ ਨੂੰ ਠੰਡ ਪੈ ਗਈ; ਉਸ ਦੀ ਸੁਕੀ ਸੜੀ ਕਿਆਰੀ ਨੂੰ ਫਿਰ ਪਾਣੀ ਮਿਲ ਗਿਆ, ਉਹ ਹਰੀ ਭਰੀ ਹੋ ਗਈ।

ਅਨਵਰ ਅਲੀ ਰੁਹਤਕੀ[1] ਅੱਗੇ ਚਲ ਕੇ ਲਿਖਦਾ ਹੈ ਕਿ ਮੁਰਸ਼ਿਦ ਬੁਲ੍ਹੇ ਨੂੰ ਛਾਤੀ

---

[1] ਅਨਵਰ ਅਲੀ ਰੁਹਤਕੀ : ਕਾਨੂੰਨ-ਇ-ਇਸ਼ਕ, ਲਾਹੌਰ, ਕਾਫ਼ੀਆਂ 54-55.

ਨਾਲ ਲਾ ਕੇ ਆਪਣੇ ਨਾਲ ਲੈ ਗਏ ਅਤੇ ਦਿਨ-ਰਾਤ ਉਸ ਨੂੰ ਵਸਲ ਦੇ ਜਾਮ ਪਿਲਾਉਣ ਲੱਗੇ। ਤਾਲਿਬੇ ਸਾਦਿਕ ਮੁਰਸ਼ਿਦ ਦੇ ਨੂਰ-ਜਮਾਲ ਵਿਚ ਇਸ ਤਰ੍ਹਾਂ ਲੀਨ ਹੋਇਆ ਕਿ 'ਫ਼ਨਾ-ਫ਼ਿਲ-ਸ਼ੇਖ' ਹੋ ਗਿਆ। ਦੋਨਾਂ ਦੀਆਂ ਰੂਹਾਂ ਇਕ ਜਾਨ ਹੋ ਗਈਆਂ। ਮੁਰਸ਼ਿਦ ਦੀ ਰੂਹ ਨੇ ਬੁਲ੍ਹੇ ਦੀ ਰੂਹ ਨੂੰ ਆਪਣੇ ਰੰਗ ਵਿਚ ਰੰਗ ਲਿਆ।

ਇਸ ਪਿੱਛੋਂ ਮੁਰਸ਼ਿਦ ਨੇ ਬੁਲ੍ਹੇ ਨੂੰ 'ਫ਼ਨਾ-ਫ਼ੀ-ਅਲਰਸੂਲ' ਦੇ ਪੜਾਉ ਵਲ ਟੋਰਿਆ, ਬੁਲ੍ਹਾ ਹੁਣ ਨਬੀ ਦੇ ਨੂਰ ਨਾਲ ਨੂਰੋ ਨੂਰ ਹੋ ਗਿਆ। ਨਬੀ ਦੇ ਨੂਰ ਨੂੰ ਵੇਖਣ ਲਈ ਮੁਰਸ਼ਿਦ ਦੇ ਨੂਰ ਦੀ ਐਨਿਕ ਚਾਹੀਦੀ ਹੈ ਅਤੇ ਅੱਲ੍ਹਾ ਦੇ ਨੂਰ ਦੇ ਦਰਸ਼ਨਾਂ ਲਈ ਨਬੀ ਦੇ ਨੂਰ ਵਿਚ ਨ੍ਹਾਉਣ ਦੀ ਲੋੜ ਹੈ।

ਹੁਣ ਬੁਲ੍ਹੇ ਦੇ ਦਿਲ ਵਿਚ ਰਸੂਲ-ਅੱਲ੍ਹਾ ਦੇ ਸੱਚੇ ਇਸ਼ਕ ਦੀ ਅੱਗ ਭੜਕਣ ਲੱਗੀ ਤੇ ਉਹ ਰਸੂਲ ਨਾਮ ਪਰ ਠੰਡੇ ਹਾਉਕੇ ਭਰਨ ਲੱਗਾ। ਉਸ ਦੀ ਜ਼ਬਾਨ ਉੱਤੇ ਹਰ ਵਕਤ ਰਸੂਲ-ਅੱਲ੍ਹਾ ਦਾ ਨਾਮ ਹੀ ਰਹਿਣ ਲੱਗਾ।

ਇਨ੍ਹਾਂ ਦਿਨਾਂ ਵਿਚ ਹੀ ਬੁਲ੍ਹੇ ਸ਼ਾਹ ਹਜ਼ਰਤ ਦਾਤਾ ਗੰਜ ਬਖਸ਼ ਦੇ ਮਜ਼ਾਰ ਉੱਤੇ ਗਿਆ। ਉਥੇ ਉਸ ਨੂੰ ਤਿੰਨ ਦਰਵੇਸ਼ ਮਿਲੇ। ਉਸ ਦੇ ਮਿਲਣ ਨਾਲ ਉਹ ਚਾਰ ਹੋ ਗਏ। ਇਕ ਅਰਬੀ ਸੀ, ਦੂਜਾ ਫ਼ਾਰਸੀ, ਤੀਜਾ ਹਿੰਦੀ ਤੇ ਚੌਥਾ (ਬੁਲ੍ਹਾ) ਪੰਜਾਬੀ। ਹਰ ਇਕ ਨੇ ਕ੍ਰਮਵਾਰ ਅਰਬੀ, ਫ਼ਾਰਸੀ, ਹਿੰਦੀ ਤੇ ਪੰਜਾਬੀ ਵਿਚ ਇਕ ਇਕ ਨਾਅਤ ਰਸੂਲ ਦੀ ਪੜ੍ਹੀ।

ਬੁਲ੍ਹੇ ਨੇ ਇਹ ਕਾਫ਼ੀ ਪੜ੍ਹੀ :

ਦੁੱਰੇ ਮਆਂਨੀ ਦੀ ਧੁਮ ਮਚੀ ਹੈ, ਨੈਣ ਤੋਂ ਘੁੰਡ ਉਠਾਲੀਂ ਓ ਯਾਰ
ਜੋ ਰੰਗ ਰੰਗਿਆ ਗੂੜ੍ਹਾ ਰੰਗਿਆ,
ਮੁਰਸ਼ਿਦ ਵਾਲੀ ਲਾਲੀ ਓ ਯਾਰ।

ਬੰਦ ਹੋਰ

ਇਕ ਰਾਂਝਾ ਮੈਨੂੰ ਲੋੜੀਂਦਾ,
ਇਕ ਰਾਂਝਾ ਮੈਨੂੰ ਲੋੜੀਂਦਾ।

ਹੋਰ ਬੰਦ

ਹੁਣ ਮੈਂ ਲਿਖਿਆ ਸੋਹਣਾ ਯਾਰ,
ਜਿਸ ਦੇ ਹੁਸਨ ਦਾ ਗਰਮ ਬਾਜ਼ਾਰ।

ਅਤੇ : ਸਈਓ ਨੀ ਹੁਣ ਸਾਜਨ,
ਮੈਂ ਪਾਇਓ ਨੀਂ। ਇਤਿ ਆਦਿ......

ਇਸ ਪਿਛੋਂ, ਕਹਿੰਦੇ[1] ਹਨ ਕਿ ਬੁਲ੍ਹੇ ਦੇ ਦਿਲ ਵਿਚ ਰਸੂਲ ਦੇ ਪਿਆਰ ਦੀ ਦੂਣੀ ਅੱਗ ਭੜਕੀ, ਉਸ ਦਾ ਜੀਅ ਕਰਦਾ, ਉੱਡ ਕੇ ਮਦੀਨਾ ਮੁਨੱਵਰਾ ਪੁੱਜ ਜਾਵੇ ਤੇ ਹਜ਼ਰਤ ਪਾਕ ਰਸੂਲ ਦੇ ਰੋਜ਼ਾ-ਮੁਨੱਵਰਾ ਦੀ ਜ਼ਿਆਰਤ ਕਰੇ। ਜਦ ਬਹੁਤ ਬੇਚੈਨੀ ਤੇ ਬੇਕਲੀ ਵਧੀ ਤਾਂ ਹਜ਼ਰਤ ਮੁਰਸ਼ਿਦ ਪਾਸ ਆਪਣਾ ਹਾਲ ਅਰਜ਼ ਕੀਤਾ। ਹਜ਼ਰਤ ਨੇ ਫੁਰਮਾਇਆ, "ਓਥੇ ਕਾਹਦੇ ਲਈ ਜਾਂਦੇ ਹੋ?" ਅਰਜ਼ ਕੀਤਾ ਕਿ, "ਰੋਜ਼ਾ ਸ਼ਰੀਫ਼ ਦੀ ਜ਼ਿਆਰਤ ਦਾ ਸ਼ੌਕ ਆਪਣੇ ਵੱਲ ਖਿੱਚਦਾ

---

[1] ਅਨਵਰ ਅਲੀ ਰੁਹਤਕੀ : ਕਾਨੂੰਨ-ਇ-ਇਸ਼ਕ, ਭਾਗ 1, ਪੰਨਾ 148-49.

ਹੈ।" "ਕਿਸ ਲਈ ?" ਹੁਕਮ ਹੋਇਆ। ਉੱਤਰ ਦਿੱਤਾ, "ਇਸ ਲਈ ਕਿ ਹਜ਼ਰਤ ਰਸੂਲ ਨੇ ਫ਼ੁਰਮਾਇਆ ਹੈ ਕਿ ਜਿਸ ਨੇ ਮੇਰੀ ਕਬਰ ਦੀ ਜ਼ਿਆਰਤ ਕੀਤੀ, ਗੋਇਆ, ਉਸ ਨੇ ਮੈਨੂੰ ਜਿਉਂਦਿਆਂ ਵੇਖ ਲਿਆ।

ਇਹ ਸੁਣ ਕੇ ਹਜ਼ਰਤ ਮੁਰਸ਼ਿਦ ਨੇ ਫ਼ੁਰਮਾਇਆ, ਕਿ "ਤਿੰਨਾਂ ਦਿਨਾਂ ਪਿਛੋਂ ਇਸ ਗੱਲ ਦਾ ਉੱਤਰ ਦਿਆਂਗੇ।"

ਖ਼ੈਰ ! ਬੁਲ੍ਹੇ ਨੂੰ ਠਹਿਰਨਾ ਪਿਆ। ਤੀਜੀ ਰਾਤ ਉਸ ਨੇ ਸੁਫਨੇ ਵਿਚ ਵੇਖਿਆ, ਕਿ ਹਜ਼ਰਤ ਰਸੂਲ ਆਏ ਹਨ, ਬੁਲ੍ਹਾ ਉਨ੍ਹਾਂ ਦੇ ਕਦਮਾਂ ਤੇ ਡਿਗ ਪਿਆ; ਰਸੂਲ ਨੇ ਫ਼ੁਰਮਾਇਆ, "ਆਪਣੇ ਮੁਰਸ਼ਿਦ ਨੂੰ ਸੱਦੋ। ਬੁਲ੍ਹਾ ਝੱਟ ਮੁਰਸ਼ਿਦ ਨੂੰ ਬੁਲਾ ਲਿਆਇਆ। ਮੁਰਸ਼ਿਦ ਰਸੂਲ ਦੀ ਖਿਦਮਤ ਵਿਚ ਆ ਹਾਜ਼ਰ ਹੋਏ। ਰਸੂਲ ਨੇ ਉਨ੍ਹਾਂ ਨੂੰ ਆਪਣੇ ਸੱਜੇ ਬਿਠਾ ਲਿਆ। ਬੁਲ੍ਹਾ ਬੜੇ ਸਤਿਕਾਰ ਨਾਲ ਸਾਹਮਣੇ ਰੂ-ਬ-ਰੂ ਖਲੋ ਗਿਆ। ਬੁਲ੍ਹੇ ਨੇ ਜਦ ਨਜ਼ਰ ਚੁੱਕ ਕੇ ਨੀਝ ਲਾ ਕੇ ਤਕਿਆ ਤਾਂ ਮੁਰਸ਼ਿਦ ਨੂੰ ਵੀ ਰਸੂਲ ਪਾਕ ਦੇ ਰੂਪ ਵਿਚ ਵੇਖਿਆ ਅਤੇ ਇਹ ਤਮੀਜ਼ ਨਾ ਕਰ ਸਕਿਆ, ਕਿ ਰਸੂਲ ਕਿਹੜੇ ਹਨ ਅਤੇ ਮੁਰਸ਼ਿਦ ਕਿਹੜੇ ? ਭੇਤ ਨਾ ਪਾ ਸਕਿਆ; ਹੈਰਾਨੀ ਤੇ ਡਰ ਨਾਲ ਬੁਲ੍ਹੇ ਦੀ ਅੱਖ ਖੁਲ੍ਹ ਗਈ।

ਅਗਲੇ ਦਿਨ ਮੁਰਸ਼ਿਦ ਦੇ ਚਰਨਾਂ ਤੇ ਆ ਢੱਠਾ। ਉਸ ਪਿਛੋਂ ਉਹ ਆਪਣੇ ਅੰਦਰ ਹੀ ਸਭ ਨਜ਼ਾਰੇ ਵੇਖਣ ਲਗਾ; ਅਖੀਰ ਬਹਿਸ਼ਤ ਦਾ ਨਜ਼ਾਰਾ ਵੀ ਆਪਣੇ ਅੰਦਰ ਹੀ ਵੇਖਿਆ। ਹੁਣ ਬੁਲ੍ਹੇ ਲਈ 'ਅਹਦ ਅਹਮਦ ਵਿਚ ਫ਼ਰਕ ਨਾ ਕੋਈ' ਦਾ ਸਮਾਂ ਬਝ ਗਿਆ ਸੀ ਅਤੇ ਗੁਰਮਤਿ ਵਰਗਾ ਉਸ ਉਪਰ ਰੰਗ ਚੜ੍ਹ ਗਿਆ ਸੀ; ਉਸ ਕੁਝ ਪ੍ਰਾਪਤ ਕਰ ਲਿਆ ਸੀ :

ਪਾਇਆ ਹੈ ਕੁਛ ਪਾਇਆ ਹੈ,
ਸਤਿਗੁਰ ਨੇ ਅਲਖ ਲਖਾਇਆ ਹੈ।

ਹੁਣ ਅੱਲ੍ਹਾ ਬਿਨਾਂ ਉਸ ਨੂੰ ਹੋਰ ਕੁਝ ਨਹੀਂ ਸੀ ਦਿਸਦਾ। ਇਕੋ ਅਲਿਫ਼ ਤੇ ਇਕ ਅੱਲ੍ਹਾ ਪੁਰ ਉਸ ਦੀ ਗੱਲ ਮੁੱਕ ਗਈ ਸੀ; ਉਹ ਆਪ ਕਹਿੰਦਾ ਹੈ :

ਅਲਿਫ਼ ਅੱਲ੍ਹਾ ਨਾਲ ਰੱਤਾ ਦਿਲ ਮੇਰਾ,
ਮੈਨੂੰ 'ਬੇ' ਦੀ ਖ਼ਬਰ ਨ ਕਾਈ।

ਜਾਂ

ਹਿਕ ਅਲਿਫ਼ ਪੜ੍ਹ ਛੁਟਕਾਰਾ ਹੈ।

ਹੁਣ ਬੁਲ੍ਹਾ ਹੋਰ ਦਾ ਹੋਰ ਹੀ ਹੋ ਗਿਆ ਸੀ। ਉਸ ਦੀ 'ਮੈਂ' ਤੇ 'ਹਉਮੈ' ਖ਼ਤਮ ਹੋ ਗਈ ਸੀ। ਹੁਣ ਉਹ ਹੀਰ ਵਾਂਗ ਆਪ ਹੀ ਰਾਂਝਾ ਬਣ ਗਿਆ ਸੀ :

ਤੂੰਹੀਓਂ ਹੈਂ ਮੈਂ ਨਾਹੀਂ ਵੇ ਸਜਨਾ,
ਤੂੰਹੀਓਂ ਹੈਂ ਮੈਂ ਨਾਹੀਂ।

ਅਤੇ

ਮੈਂ ਵਿਚ 'ਮੈਂ' ਨਾ ਰਹਿ ਗਈ ਕਾਈ।

ਬੁਲ੍ਹੇ ਦੀ ਆਪਣੀ ਹੋਂਦ ਖ਼ਤਮ ਹੋ ਚੁੱਕੀ ਸੀ। ਉਸ ਦੀ ਇਕ ਨੁਕਤੇ ਵਿਚ ਗੱਲ ਮੁੱਕ ਚੁੱਕੀ ਸੀ—ਉਸ ਦੀ ਕੁਝ ਵੀ ਬਣਨ ਦੀ ਖ਼ਾਹਿਸ਼ ਮਿਟ ਚੁੱਕੀ ਸੀ।

ਕਹਿੰਦੇ[1] ਹਨ, ਇਕ ਵਾਰੀ ਬੁਲ੍ਹੇ ਸ਼ਾਹ ਹੋਰੀਂ ਆਪਣੇ ਹੁਜਰੇ ਵਿਚ ਬੈਠੇ ਬੰਦਗੀ ਕਰ ਰਹੇ ਸਨ। ਰਮਜ਼ਾਨ ਦਾ ਮਹੀਨਾ ਸੀ। ਉਨ੍ਹਾਂ ਦੇ ਕੁਝ ਮੁਰੀਦ ਬਾਹਰ ਬੈਠੇ ਗਾਜਰਾਂ ਖਾ ਰਹੇ ਸਨ। ਕੋਲੋਂ ਕੁਝ ਰੋਜ਼ਾਦਾਰ ਮੁਸਲਮਾਨ ਲੰਘੇ। ਇਕ ਫ਼ਕੀਰ ਦੇ ਤਕੀਏ ਉੱਤੇ ਮੋਮਨਾਂ ਨੂੰ ਰੋਜ਼ਾ ਭੰਗ ਕਰਦਿਆਂ ਵੇਖ ਕੇ ਖਿੱਝ ਕੇ ਬੋਲੇ, "ਤੁਹਾਨੂੰ ਸ਼ਰਮ ਨਹੀਂ ਆਉਂਦੀ, ਰਮਜ਼ਾਨ ਦੇ ਮਹੀਨੇ ਵਿਚ ਚਰੀ ਜਾਂਦੇ ਹੋ, ਉਹ ਵੀ ਇਕ ਫ਼ਕੀਰ ਦੇ ਤਕੀਏ ਉੱਤੇ।" ਮੁਰੀਦਾਂ ਨੇ ਕਿਹਾ, "ਭਾਈ ਮੋਮਨੋ, ਆਪਣਾ ਰਾਹ ਫੜੋ, ਸਾਨੂੰ ਭੁੱਖ ਲਗੀ ਹੈ, ਤਾਹੀਓਂ ਤਾਂ ਖਾ ਰਹੇ ਹਾਂ।"

ਮੋਮਨਾਂ ਨੂੰ ਸ਼ਕ ਹੋਇਆ, ਸ਼ਾਇਦ ਇਹ ਮੁਸਲਮਾਨ ਨਾ ਹੋਣ। ਉਨ੍ਹਾਂ ਪੁੱਛਿਆ, "ਓਏ, ਤੁਸੀਂ ਹਉ ਕੌਣ ?" ਉਨ੍ਹਾਂ ਨੇ ਕਿਹਾ, "ਮੁਸਲਮਾਨ ਆਂ, ਪਰ ਕੀ ਮੁਸਲਮਾਨਾਂ ਨੂੰ ਭੁੱਖ ਨਹੀਂ ਲਗਦੀ ?" ਮੋਮਨਾਂ ਨੇ ਫਿਰ ਵਰਜਿਆ। ਮੁਰੀਦ ਫਿਰ ਵੀ ਨਾ ਮੁੜੇ। ਮੋਮਨ ਜੋ ਘੋੜੀਆਂ ਤੇ ਸਵਾਰ ਸਨ, ਹੇਠਾਂ ਉਤਰ ਆਏ ਤੇ ਮੁਰੀਦਾਂ ਦੇ ਹੱਥਾਂ 'ਚੋਂ ਗਾਜਰਾਂ ਖੋਹ ਕੇ ਪਰ੍ਹੇ ਵਗਾਹ ਮਾਰੀਆਂ ਤੇ ਇੱਕ ਦੋ ਧੱਫੇ ਵੀ ਜੜ੍ਹ ਦਿੱਤੇ।

ਮੁੜਨ ਲਗੇ ਤਾਂ ਉਨ੍ਹਾਂ ਨੂੰ ਖ਼ਿਆਲ ਆਇਆ ਕਿ ਇਨ੍ਹਾਂ ਦਾ ਪੀਰ ਵੀ ਇਹੋ ਜਿਹਾ ਹੋਣਾ ਹੈ। ਜਿਹੋ ਜਿਹੇ ਕੁੱਜੇ, ਉਹੋ ਜਿਹੇ ਆਲੇ, ਪਰ ਚਲੋ, ਓਹਨੂੰ ਤਾਂ ਪੁੱਛ ਆਈਏ, ਕਿ ਮੁਰੀਦਾਂ ਨੂੰ ਕਿਹੋ ਜਿਹੀ ਮੱਤ ਦਿੱਤੀ ਊ। ਹੁਜਰੇ ਵਿਚ ਜਾ ਕੇ ਬੋਲੇ, "ਓਏ ! ਤੂੰ ਕੌਣ ਏ ?" ਬੁਲ੍ਹਾ ਜੋ ਅੱਖਾਂ ਮੀਟੀ ਬੈਠਾ ਸੀ, ਉਸ ਬਾਹਾਂ ਉੱਚੀਆਂ ਕਰਕੇ ਹੱਥ ਹਿਲਾ ਦਿੱਤੇ। ਉਨ੍ਹਾਂ ਫਿਰ ਪੁੱਛਿਆ, "ਓਏ ਬੋਲਦਾ ਨਹੀਂ, ਕੌਣ ਹੁੰਨਾ ਏਂ ?" ਬੁਲ੍ਹੇ ਨੇ ਫਿਰ ਬਾਹਾਂ ਉੱਚੀਆਂ ਕਰਕੇ ਹਿਲਾ ਦਿੱਤੀਆਂ। ਮੋਮਨ ਉਸ ਨੂੰ ਕਮਲਾ ਸਮਝ ਕੇ ਚਲੇ ਗਏ। ਉਨ੍ਹਾਂ ਦੇ ਜਾਣ ਦੀ ਦੇਰ ਸੀ ਕਿ ਮੁਰੀਦ ਦੁਹਾਈਆਂ ਪਾਉਂਦੇ ਹੁੱਜਰੇ ਵਿਚ ਆਣ ਵੜੇ ਤੇ ਫ਼ਰਿਆਦ ਕਰਨ ਲਗੇ ਕਿ ਸਾਨੂੰ ਉਨ੍ਹਾਂ ਬੁਰਾ ਮਾਰਿਆ ਹੈ।

ਬੁਲ੍ਹਾ : "ਤੁਸਾਂ ਜ਼ਰੂਰ ਕੁਝ ਕੀਤਾ ਹੋਵੇਗਾ ?"
ਮੁਰੀਦ ਬੋਲੇ : "ਨਹੀਂ ਹਜ਼ੂਰ ਅਸਾਂ ਤਾਂ ਕੁਝ ਨਹੀਂ ਕੀਤਾ।"
ਬੁਲ੍ਹਾ : "ਉਨ੍ਹਾਂ ਤੁਹਾਨੂੰ ਕੀ ਪੁੱਛਿਆ ਸੀ ?"
ਮੁਰੀਦ : "ਤੁਸੀਂ ਕੌਣ ਹੁੰਦੇ ਹੋ ?", ਅਸਾਂ ਕਿਹਾ, "ਅਸੀਂ ਮੁਸਲਮਾਨ ਹੁੰਨੇ ਹਾਂ।
ਬੁਲ੍ਹਾ : "ਬਸ ਬੱਚੂ ਕੁਝ ਬਣੇ ਓਂ, ਤਾਂ ਮਾਰ ਖਾਧੀ ਜੇ।
ਅਸੀਂ ਕੁਝ ਵੀ ਨਹੀਂ ਬਣੇ, ਸਾਨੂੰ ਕਿਸੇ ਕੁਝ ਵੀ ਨਹੀਂ ਕਿਹਾ";
"ਨਾ ਮੈਂ ਮੋਮਨ, ਨਾ ਮੈਂ ਕਾਫ਼ਰ
ਨਾ ਸੱਯਦ ਨਾ ਸੈਦ।"
.....................
ਬੁਲ੍ਹਾ ਸ਼ਾਹ ਦੀ ਜ਼ਾਤ ਕੀ ਪੁੱਛੋ,
ਨਾ ਪੈਦਾ ਨਾ ਪੈਦ।

[1] ਪੰਜਾਬੀ ਸਾਹਿਤ ਦਾ ਇਤਿਹਾਸ, ਭਾਸ਼ਾ ਵਿਭਾਗ, ਪਟਿਆਲਾ, 1963, ਸੂਫ਼ੀ ਮੱਤ, ਪੰਨਾ 64 (ਮੱਧ ਕਾਲ)।

.....................

ਬੁਲ੍ਹੇ ਨੇ ਆਪਣਾ ਆਪ ਪਛਾਣ ਲਿਆ ਸੀ। ਉਸ ਨੂੰ ਹੁਣ ਕੌਣ ਪਛਾਣੇ ! ਉਹ ਤਾਂ ਹੋਰ ਦਾ ਹੋਰ ਹੀ ਹੋ ਗਿਆ ਸੀ :

ਹੁਣ ਮੈਨੂੰ ਕੌਣ ਪਛਾਣੇ ਹੁਣ ਮੈਂ
ਹੋ ਗਈ ਨੀ ਕੁਝ ਹੋਰ।

ਹੁਣ ਬੁਲ੍ਹਾ ਸੂਫ਼ੀ ਮੱਤ ਦੇ ਅੰਤਲੇ ਪੜਾਉ ਤੇ ਪੁੱਜ ਚੁੱਕਾ ਸੀ। ਪੀਯ ਪੀਯ ਕਰਦਾ ਉਹ ਆਪ ਪੀਯ ਦਾ ਰੂਪ ਬਣ ਚੁੱਕਾ ਸੀ। ਉਹ ਜਿਸਮ ਤੇ ਇਸ ਦੇ ਤੱਤਾਂ ਦੀ ਕੈਦ ਤੋਂ ਵੀ ਆਜ਼ਾਦ ਹੋ ਚੁੱਕਾ ਸੀ :

ਪੀਆ ਪੀਆ ਕਰਤੇ ਹਮੀਂ ਪੀਆ ਹੋਏ,
ਅਬ ਪੀਆ ਕਿਸ ਨੂੰ ਕਹੀਏ।

ਉਸ ਦੀ ਪ੍ਰੀਤ ਹੀਰ ਰਾਂਝਾ-ਸ਼ਹੁ ਬਣ ਚੁੱਕੀ ਸੀ :

ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ।

ਉਸ ਨੂੰ ਹੁਣ ਆਪਣੀ ਖ਼ਬਰ ਵੀ ਕਾਈ ਨਾ ਰਹੀ ਸੀ; ਹੁਣ ਉਹ ਬੇਕੈਦ ਸੀ :

ਆਪਣੇ ਤਨ ਦੀ ਖ਼ਬਰ ਨਾ ਕਾਈ,
ਸਾਜਨ ਦੀ ਖ਼ਬਰ ਲਿਆਵੇ ਕੌਣ ?

ਅਤੇ

ਮੈਂ ਬੇ-ਕੈਦ ਮੈਂ ਬੇ-ਕੈਦ,
ਨਾ ਰੋਗੀ ਨਾ ਵੈਦ।

ਬੁਲ੍ਹਾ ਪ੍ਰੇਮ ਨਗਰ ਦੇ ਸ਼ਹਿਰ ਵਿਚ ਗੁੰਮ ਹੋ ਚੁੱਕਾ ਸੀ :

ਅਬ ਹਮ ਗੁਮ ਹੋਏ,
ਪ੍ਰੇਮ-ਨਗਰ ਕੇ ਸ਼ਹਿਰ।

ਬੁਲ੍ਹਾ ਪਰਮ ਮਨੁੱਖ ਤੇ ਰੱਬ ਦਾ ਅਸਲ ਬੰਦਾ ਬਣ ਚੁੱਕਾ ਸੀ। ਉਸ ਦੇ ਬੋਲਾਂ ਵਿਚ ਤੇ ਕਿਰਦਾਰ ਵਿਚ ਸੱਤਾ ਆ ਗਈ ਸੀ।

'ਕਾਨੂੰਨ-ਇ-ਇਸ਼ਕ' (ਪੰਨਾ 34-48) ਵਿਚ ਇਕ ਰਵਾਇਤ ਇਸ ਪ੍ਰਕਾਰ ਦਰਜ ਹੈ :

'ਨਾਫਿਅ-ਉਲ-ਸਾਲਕੀਨ' (ਪੰਨਾ 99) ਦੇ ਕਰਤਾ ਲਿਖਦੇ ਹਨ, ਕਿ ਹਜ਼ਰਤ ਸ਼ਾਹ ਸੁਲੇਮਾਨ ਚਿਸ਼ਤੀ ਨੇ ਫ਼ੁਰਮਾਇਆ ਕਿ ਹਜ਼ਰਤ ਕਿਬਲਾ-ਏ-ਆਲਮ ਨੇ ਇਕ ਦਿਨ ਮੀਆਂ ਮੁਹੰਮਦ ਬਖਸ਼ ਨੂੰ ਇਹ ਕਿਹਾ, ਕਿ ਜਦੋਂ ਹਜ਼ਰਤ ਬੁਲ੍ਹੇ ਸ਼ਾਹ ਮਲਕ ਹਾਜੀ ਹਾਂਸ ਪਾਸ ਆਏ, ਜਿਹੜਾ ਉਨ੍ਹਾਂ ਦਾ ਮੁਰੀਦ ਸੀ ਤਾਂ ਉਸ ਦੀ ਬੇਨਤੀ ਪੁਰ ਇਕ ਨੱਚਣ ਗਾਉਣ ਦੀ ਮਜਲਿਸ ਹੋਈ ਅਤੇ ਕਾਫ਼ੀਆਂ ਪੜ੍ਹੀਆਂ ਗਈਆਂ। ਜ਼ੌਕ ਤੇ ਸ਼ੌਕ ਰਖਣ ਵਾਲੇ ਦਰਵੇਸ਼ ਵਜਦ ਵਿਚ ਆਏ ਤੇ ਨੱਚਣ ਲਗੇ। ਦੂਜੇ ਦਿਨ ਹਾਜੀ ਹਾਂਸ ਨੇ ਨਕਲਚੀਆਂ ਨੂੰ ਬੁਲਾ ਕੇ ਆਖਿਆ, "ਕਿ ਉਹ ਓਹੋ ਜਿਹੀ ਨਕਲ ਲਾਹੁਣ, ਜਿਹੋ ਜਿਹੀ ਉਨ੍ਹਾਂ ਰਾਤ ਨੂੰ ਦਰਵੇਸ਼ਾਂ ਦੀ ਹਾਲਤ ਵੇਖੀ ਸੀ।" ਨਕਲਚੀਆਂ ਉਸੇ ਤਰ੍ਹਾਂ ਨਕਲ ਉਤਾਰੀ।

ਹਜ਼ਰਤ ਬੁਲ੍ਹੇ ਸ਼ਾਹ ਨੂੰ ਵੀ ਲੋਕਾਂ ਜਾ ਦੱਸਿਆ ਕਿ ਆਪ ਦੀ ਵਜਦ ਦੀ ਹਾਲਤ ਦੀ ਨਕਲ ਹਾਜੀ ਹਾਂਸ ਨੇ ਕਰਵਾਈ ਹੈ। ਇਸ ਪਰ ਬੁਲ੍ਹੇ ਸ਼ਾਹ ਬਹੁਤ ਦੁੱਖੀ ਹੋਏ। ਇਸੇ ਰੰਜਿਸ਼ ਕਾਰਣ, ਕਹਿੰਦੇ ਹਨ, ਕਿ ਹਾਜੀ ਹਾਂਸ ਦੇ ਨਾਲ ਸੰਬੰਧਿਤ ਸਾਰੇ ਖ਼ਰਾਬ ਤੇ ਖ਼ਵਾਰ ਹੋਏ।

ਲਿਖਣ ਵਾਲਾ ਕਹਿੰਦਾ ਹੈ ਕਿ ਉਸ ਨੇ ਉਹ ਥਾਂ ਆਪਣੀ ਅੱਖੀਂ ਵੇਖਿਆ ਹੈ, ਜਿਸ ਨੂੰ 'ਕਬੀਰ' ਆਖਦੇ ਹਨ ਅਤੇ ਪਾਕਪਟਨ ਦੇ ਨੇੜੇ ਹੈ। ਇਹ ਉਜੜਿਆ ਹੋਇਆ ਕਸਬਾ ਹੈ। ਪੁੱਛਣ ਉਪਰ ਲੋਕਾਂ ਨੇ ਦੱਸਿਆ ਕਿ ਇਹ ਕਸਬਾ ਹਜ਼ਰਤ ਬੁਲ੍ਹੇ ਸ਼ਾਹ ਦੀ ਬਦ-ਦੁਆ ਨਾਲ ਉਜੜਿਆ ਸੀ।

ਇਸ ਤਰ੍ਹਾਂ ਬੁਲ੍ਹਾ ਇਕ ਕਾਦਰੀ ਸੂਫ਼ੀ ਸੀ, ਪੰਜਾਬੀ ਦਾ ਸ਼ਿਰੋਮਣੀ ਕਵੀ ਸੀ; ਜਿਸ ਦੇ ਬੋਲ ਰਸ ਭਰੇ, ਰਮਜ਼ ਭਰੇ, ਠੇਠ ਬੋਲੀ ਦੇ ਅਛੂਹ ਤੇ ਪ੍ਰੇਮ ਚੋਭਾਂ ਲਾਉਣ ਵਾਲੇ ਸਨ। ਉਹ ਸਾਈਂ ਲੋਕ ਸੀ; ਪਹੁੰਚਿਆ ਹੋਇਆ ਦਰਵੇਸ਼ ਸੀ; ਪਾਕ ਮੁਰਸ਼ਿਦ ਦਾ ਸੱਚਾ ਤੇ ਸਿਦਕੀ ਮੁਰੀਦ ਸੀ; ਉਸ ਦੀ ਰਚਨਾ ਵਿਚ ਤੜਪ, ਸੋਜ਼, ਲੋਚ, ਲੈਅ ਤੇ ਖਿੱਚ ਸੀ। ਉਹ ਅਸਲੀਅਤ ਤੇ ਮਾਰਫ਼ਤ ਦਾ ਜਾਣੂ ਅਤੇ ਗੁੱਝੇ ਭੇਤ ਸਮਝਣ ਵਾਲਾ ਅਤੇ ਧਾਰਮਿਕ ਦ੍ਰਿਸ਼ ਵੇਖਣਹਾਰਾ ਸੀ। ਉਸ ਨੇ ਇਸ਼ਕ ਮਜਾਜ਼ੀ ਦੇ ਝਰੋਖੇ ਵਿਚ ਬਹਿ ਕੇ ਹਕੀਕਤ ਦੇ ਉੱਚ ਆਕਾਸ਼ਾਂ ਦੇ ਦਰਸ਼ਨ ਦੀਦਾਰੇ ਕੀਤੇ ਸਨ, ਉਸ ਨੇ ਆਪਣੇ ਸਾਜਨ ਪਿਆਰੇ ਨੂੰ ਪਛਾਣ ਲਿਆ ਸੀ ਤੇ ਸੱਚ ਨੂੰ ਪ੍ਰਾਪਤ ਕਰ ਲਿਆ ਸੀ। ਸਹੀ ਅਰਥਾਂ ਵਿਚ ਉਹ ਪੰਜਾਬ ਦਾ ਮਨਸੂਰ ਸੀ। ਬੁਲ੍ਹੇ ਦਾ ਦਿਹਾਂਤ 1171 ਹਿਜਰੀ, ਮੁਤਾਬਿਕ 1757-58 ਈ. ਵਿਚ ਕਸੂਰ ਵਿਖੇ ਹੋਇਆ।

ਯਾਰਾਂ ਸੌ ਇਕੱਹਤਰ ਹਿਜਰੀ ਜਿਸ ਦਮ ਸੀ ਆਇਆ,
ਵਿਚ ਕਸੂਰ ਮਜ਼ਾਰ ਉਨ੍ਹਾਂ ਦਾ ਵੇਖੋ ਖ਼ੂਬ ਬਣਾਇਆ।

(ਬਾਗ਼-ਏ-ਔਲੀਆਏ-ਹਿੰਦ)

'ਖ਼ਜ਼ੀਨਾਤੁਲ ਅਸਫ਼ੀਆ' ਅਨੁਸਾਰ :

ਵਫ਼ਾਤੇ ਵੈ ਦਰ ਸਾਲੇ ਯਕ ਹਜ਼ਾਰੋ ਯਕ ਸਦੋ
ਹਫ਼ਤਾਦੋ ਯਕ ਹਿਜਰੀ ਅਸਤ।

(ਉਸ ਦੀ ਵਫ਼ਾਤ 1171 ਹਿਜਰੀ ਵਿਚ ਹੋਈ)

ਕਸੂਰ ਚੌਖਡੀ ਵਿਚ ਮਜ਼ਾਰ ਉੱਤੇ ਇਸ ਤਰ੍ਹਾਂ ਲਿਖਿਆ ਹੈ :

ਚੁ ਬੁਲ੍ਹੇ ਸ਼ਾਹ ਸ਼ੇਖੇ ਹਰ ਦੋ ਆਲਮ,
ਮਕਾਮੇ ਖ਼੍ਵੇਸ਼ ਅੰਦਰ ਖ਼ੁਲਦ ਵਰਜ਼ੀਦ।
ਰਕਮ ਕੁਨ ਸ਼ੇਖ਼ੇ ਅ੍ਕਰਾਮ ਇਰਤ ਹਾਲਸ਼।
ਦਿਗਰ ਹਾਦੀ-ਏ-ਅਕਬਰ ਮਸਤਿ ਤੌਹੀਦ।

(1171 ਹਿਜਰੀ)

ਬੁਲ੍ਹੇ ਸ਼ਾਹ ਦਾ ਪੰਜਾਬੀ ਸੂਫ਼ੀ ਕਵਿਤਾ ਵਿਚ ਇਕ ਵਿਸ਼ੇਸ਼ ਤੇ ਸ਼ਿਰੋਮਣੀ ਸਥਾਨ ਹੈ। ਉਸ ਨੇ ਅਠਾਰ੍ਹਵੀਂ ਸਦੀ ਦੀ ਕਵਿਤਾ ਨੂੰ ਚਾਰ ਚੰਨ ਲਾਏ, ਸੂਫ਼ੀ ਅਨੁਭਵ ਨੂੰ ਸਿਖਰ ਤੇ ਪਹੁੰਚਾਇਆ ਤੇ ਸੋਚ-ਉਡਾਰੀ ਨੂੰ ਉੱਚੇ ਆਕਾਸ਼ਾਂ ਦੀ ਉਡਾਣ ਲਵਾਈ।

ਆਈ. ਸੈਰੀਬਰਾਇਆਕੋਵ[1] ਦੇ ਕਥਨ ਅਨੁਸਾਰ, "ਸੂਫ਼ੀ ਕਵਿਤਾ ਦਾ ਵਿਸ਼ੇਸ਼ਤਮ-ਪ੍ਰਤਿਨਿਧ ਬੁਲ੍ਹਾ ਸ਼ਾਹ ਸੀ। ਉਹ ਸੂਫ਼ੀ ਕਾਵਿ ਦਾ ਸਰੋਦੀ ਕਵੀ ਸੀ। ਬੁਲ੍ਹੇ ਸ਼ਾਹ ਦੀ ਪੰਜਾਬੀ-ਪਿੰਗਲ ਦੇ ਇਤਿਹਾਸ ਵਿਚ ਵੀ ਆਪਣੀ ਨਿਆਰੀ ਥਾਂ ਹੈ। ਉਸ ਤੋਂ ਪਹਿਲੋਂ ਕਿਸੇ ਕਵੀ ਨੇ ਸਾਰੇ ਵਿਸ਼ੇਸ਼ ਕਾਵਿ-ਰੂਪਾਂ ਤੇ ਹੱਥ ਅਜ਼ਮਾਉਣ ਦੀ ਯੋਗਤਾ ਤੇ ਮੁਹਾਰਤ ਨਹੀਂ ਵਿਖਾਈ; ਕਿਸੇ ਨੇ ਅਰਬੀ ਫ਼ਾਰਸੀ ਕਾਵਿ ਛੰਦ ਪੰਜਾਬੀ ਪਿੰਗਲ ਨਾਲ ਵਿਉਂਤਬੰਦੀ ਸਹਿਤ ਮਿਸ਼ਰਤ ਕਰਨ ਵਿਚ ਅਜਿਹੀ ਸਫ਼ਲਤਾ ਪ੍ਰਾਪਤ ਨਹੀਂ ਕੀਤੀ। ਤੁਕਾਂਤ, ਸੁਰ, ਤਾਲ, ਲੈਅ ਭਾਵੇਂ ਪੰਜਾਬੀ ਕਵਿਤਾ ਵਿਚ ਨਵੇਂ ਨਹੀਂ ਸਨ, ਪਰ ਬੁਲ੍ਹੇ ਦੀ ਕਵਿਤਾ ਵਿਚ ਇਨ੍ਹਾਂ ਨੇ ਵਿਸ਼ੇਸ਼ ਸਿਖਰਾਂ ਛੁਹੀਆਂ। ਕਾਫ਼ੀ ਤੇ ਦੋਹੜੇ ਜਿਹੇ ਸੰਖੇਪ ਤੇ ਸੂਤ੍ਰ-ਬੱਧ ਕਾਵਿ-ਰੂਪਾਂ ਵਿਚ ਵੀ ਉਹ ਅੰਤ੍ਰੀਵ-ਤੁਕਾਂਤ ਨੂੰ ਸਥਿਰ ਰਖ ਸਕਿਆ ਹੈ। ਇਸ ਤਰ੍ਹਾਂ ਉਸ ਨੇ ਪੰਜਾਬੀ ਭਾਸ਼ਾ ਵਿਚਲੀ ਅਥਾਹ ਕਾਵਿਕ ਪ੍ਰਗਟਾਵੇ ਦੀ ਸੰਭਾਵਨਾ ਦੀ ਪ੍ਰਦਰਸ਼ਨੀ ਕੀਤੀ ਹੈ।" ਨਿਰਸੰਦੇਹ ਬੁਲ੍ਹੇ ਸ਼ਾਹ ਇਕ ਮਹਾਨ ਉਸਤਾਦ ਤੇ ਵਿਸ਼ੇਸ਼ਗ ਸੂਫ਼ੀ ਕਵੀ ਸੀ।

## ਪੰਜਾਬੀ ਸਾਹਿਤ ਇਤਿਹਾਸ ਦਾ ਸੋਨ-ਸੁਨਹਿਰੀ ਸਮਾਂ

ਬੁਲ੍ਹੇ ਦਾ ਇਤਿਹਾਸਕ ਸਮਾਂ ਅਸੀਂ 1680 ਈ. ਤੋਂ 1758 ਈ. ਤਕ ਨਿਸ਼ਚਿਤ ਕਰ ਚੁੱਕੇ ਹਾਂ। ਜਿਥੇ ਰਾਜਸੀ ਤੌਰ ਤੇ ਇਹ ਜੁਗ-ਗਰਦੀ ਤੇ ਘੋਰ ਅਤਿਆਚਾਰ ਦਾ ਸਮਾਂ ਸੀ, ਉਥੇ ਪੰਜਾਬੀ ਸਾਹਿਤ ਦੇ ਇਤਿਹਾਸ ਦਾ ਇਸ ਨੂੰ ਸੋਨ ਸੁਨਹਿਰੀ ਕਾਲ ਕਿਹਾ ਗਿਆ ਹੈ। ਡਾ. ਬਨਾਰਸ਼ੀ ਦਾਸ[2] ਨੇ ਵਾਰਿਸ-ਬੁਲ੍ਹਾ ਕਾਲ ਨੂੰ ਪੰਜਾਬੀ ਦਾ ਸੁਨਹਿਰੀ ਕਾਲ ਦੱਸਿਆ ਹੈ। ਅਹਿਮਦ ਹੁਸੈਨ ਅਹਿਮਦ ਕੁਰੈਸ਼ੀ[3] ਵੀ ਇਸ ਦੀ ਪ੍ਰੋੜ੍ਹਤਾ ਇਨ੍ਹਾਂ ਸ਼ਬਦਾਂ ਵਿਚ ਕਰਦੇ ਹਨ :

"ਪੰਜਾਬੀ ਕੀ ਸਿਆਸੀ ਹਾਲਤ ਖ਼ਰਾਬ ਸੇ ਖ਼ਰਾਬ ਤਰ ਹੋਨੇ ਲਗੀ। ਲੇਕਨ ਅਬਤਰੀ ਕੇ ਦੌਰ ਮੇਂ ਪੰਜਾਬੀ ਸ਼ਾਇਰੀ ਨੇ ਵਹੁ ਉਰੂਜ ਹਾਸਿਲ ਕੀਆ, ਜੋ ਕਿਸੀ ਦੂਸਰੇ ਦੌਰ ਕੋ ਨਸੀਬ ਨਹੀਂ ਹੂਆ। ਪੰਜਾਬੀ ਜ਼ਬਾਨ ਕਾ ਸਰਤਾਜੁੱਲ ਸ਼ੁਅਰਾ ਸ਼ਾਇਰ ਸੱਯਦ ਵਾਰਿਸ ਸ਼ਾਹ ਇਸੀ ਦੌਰ ਕੀ ਯਾਦਗਾਰ ਹੈ। ਨੀਜ਼ ਬੁਲ੍ਹੇ ਸ਼ਾਹ, ਮੁਕਬਿਲ, ਅਲੀ ਹੈਦਰ, ਹਾਮਦ ਸ਼ਾਹ ਅੱਬਾਸੀ, ਕਵੀ ਨਜਾਬਤ ਇਸੀ ਜ਼ਮਾਨੇ ਕੇ ਦਰਖ਼ਸ਼ਿੰਦਾ ਸਿਤਾਰੇ ਹੈਂ।"

ਇਸ ਕਾਲ ਦੀ ਸਾਹਿਤ ਉਪਜ ਨੇ ਪੰਜਾਬੀ ਅਦਬ ਨੂੰ ਇਕ ਵਿਸ਼ਵ-ਸਾਹਿਤ ਦੀ ਹੈਸੀਅਤ ਬਖ਼ਸ਼ੀ। 'ਪੰਜਾਬੀ ਅਦਬ'[4] ਵਿਚ ਇਸ ਭਾਵ ਦਾ ਇਸ਼ਾਰਾ ਇਉਂ ਮਿਲਦਾ ਹੈ :

---

1 ਪੰਜਾਬੀ ਅਦਬ : ਇਦਾਰਾ-ਏ-ਮਤਬੂਆਤ, ਪਾਕਿਸਤਾਨ ਕਰਾਚੀ, ਪੰਨਾ 47.

2 ਆਈ. ਸੈਰੀਬਰਾਇਆਕੋਵ : ਪੰਜਾਬੀ ਲਿਟਰੇਚਰ, ਮਾਸਕੋ, 1968, ਪੰਨਾ 46-47.

3 ਡਾ. ਬਨਾਰਸੀ ਦਾਸ : ਪੰਜਾਬੀ ਲਿਟਰੇਚਰ, ਲਾਹੌਰ।

4 ਅਹਿਮਦ ਹੁਸੈਨ ਅਹਿਮਦ ਕੁਰੈਸ਼ੀ : ਪੰਜਾਬੀ ਅਦਬ ਕੀ ਤਾਰੀਖ (ਉਰਦੂ) ਲਾਹੌਰ, 1964, ਪੰਨਾ 71-72.

"ਬੁਲ੍ਹੇ ਸ਼ਾਹ ਤੇ ਵਾਰਿਸ ਸ਼ਾਹ ਇਸ ਦੌਰ ਦੀਆਂ ਦੋ ਅਦਬੀ ਸ਼ਖ਼ਸੀਅਤਾਂ ਹਨ, ਜਿਨ੍ਹਾਂ ਨੇ ਆਪਣੇ ਸਮੇਂ ਨੂੰ ਪੰਜਾਬੀ ਸਾਹਿਤ ਦਾ ਸਹੀ ਅਰਥਾਂ ਵਿਚ ਸੁਨਹਿਰੀ ਕਾਲ ਬਣਾਇਆ ਅਤੇ ਪੰਜਾਬੀ ਅਦਬ ਨੂੰ ਇਕ ਵਿਸ਼ਵ-ਸਾਹਿਤ ਦੀ ਹੈਸੀਅਤ ਬਖ਼ਸ਼ੀ।"

ਇਸ ਕਾਲ ਨੇ ਗੁਰੂ-ਕਾਵਿ ਨੂੰ ਸੰਪੂਰਣਤਾ ਪ੍ਰਾਪਤ ਕਰਦੇ, ਸੂਫ਼ੀ-ਕਾਵਿ ਤੇ ਕਿੱਸਾ-ਕਾਵਿ ਨੂੰ ਸਿਖਰ ਤੇ ਪੁਜਦੇ ਅਤੇ ਬੀਰ-ਕਾਵਿ ਨੂੰ ਲੋਕ-ਪ੍ਰਿਯ ਹੁੰਦੇ ਵੇਖਿਆ ਸੀ। ਬੁਲ੍ਹੇ ਨਾਲ ਸੂਫ਼ੀ ਕਵਿਤਾ ਕਾਫ਼ੀਆਂ ਰਾਹੀਂ ਮੁਸਲਮਾਨ ਦਰਵੇਸ਼ਾਂ ਦੇ ਤਕੀਆਂ ਤੇ ਗਾਵੀ ਜਾਣ ਲਗੀ; ਵਾਰਿਸ ਨਾਲ ਪੰਜਾਬੀ ਪ੍ਰੀਤ-ਕਿੱਸੇ ਦੀਆਂ ਬੈਂਤਾਂ ਦੇ ਬੰਦ ਹੇਕ ਨਾਲ ਪਿੰਡਾਂ ਦੇ ਬੋਹੜਾਂ ਹੇਠੋਂ ਉਠਣ ਲੱਗੇ ਤੇ ਨਜਾਬਤ ਨਾਲ ਵਾਰਾਂ ਢਾਢੀਆਂ ਰਾਹੀਂ ਸਾਰੀ ਸਾਰੀ ਰਾਤ ਤਾਰਿਆਂ ਦੀ ਛਾਂ ਹੇਠ ਦਲਾਂ ਵਿਚ ਪੜ੍ਹੀਆਂ ਸੁਣੀਆਂ ਜਾਣ ਲਗੀਆਂ। ਇਹੀ ਉਹ ਸਮਾਂ ਸੀ ਜਦ ਟਕਸਾਲੀ ਪੰਜਾਬੀ ਪ੍ਰਮਾਣਿਕ ਬਣੀ ਅਤੇ ਲਹਿੰਦੀ ਦਾ ਰੰਗ ਤੇ ਪ੍ਰਭਾਵ ਇਸ ਤੋਂ ਘਟਣ ਲਗਾ।

ਅਲੀ ਹੈਦਰ ਤੇ ਬੁਲ੍ਹੇ ਨੇ ਸੂਫ਼ੀ ਭਾਵਾਂ ਦਾ ਪ੍ਰਚਾਰ ਕੀਤਾ ਅਤੇ ਮੁਕਬਲ ਤੇ ਵਾਰਿਸ ਨੇ ਪੰਜਾਬੀ ਪ੍ਰੀਤ ਦੇ ਕਿੱਸੇ ਗਾ ਗਾ ਕੇ ਇਸ ਨੂੰ ਅਮਰ ਕੀਤਾ। ਇਨ੍ਹਾਂ ਨਾਲ ਪੰਜਾਬੀ ਜ਼ਬਾਨ ਆਪਣੇ ਭਰ ਜੋਬਨ ਤੇ ਆ ਗਈ; ਇਸ ਦਾ ਸਾਹਿਤ ਭਰਪੂਰ ਤੇ ਸਰਬੰਗੀ ਹੋ ਗਿਆ।

## ਬੁਲ੍ਹੇ ਦੇ ਸਮਕਾਲੀ

ਡਾ. ਮੋਹਨ ਸਿੰਘ[1] ਨੇ 'ਬੁਲ੍ਹੇ ਸ਼ਾਹ ਦੇ ਇਕ-ਵਕਤੇ' ਹੇਠਾਂ ਇਨ੍ਹਾਂ ਸ਼ਾਇਰਾਂ ਦੇ ਨਾਮ ਲਿਖੇ ਹਨ :

| | | |
|---|---|---|
| ਸੁਲਤਾਨ ਬਾਹੂ | : | ਮ੍ਰਿਤੂ 1690 ਈ. |
| ਵਾਰਿਸ ਸ਼ਾਹ | : | ਹੀਰ ਰਚੀ 1180 ਹਿ. (1768 ਈ.) |
| ਸ਼ਾਹ ਸ਼ਰਫ਼ | : | ਮ੍ਰਿਤੂ 1724 ਈ. |
| ਹਾਮਦ ਸ਼ਾਹ | : | ਜਨਮ 1752 ਈ. |
| ਅਲੀ ਹੈਦਰ | : | ਮ੍ਰਿਤੂ 1784 ਈ. |

ਸੱਯਦ ਅਲੀ ਹੈਦਰ (1101 ਹਿ.—1191 ਹਿ.), ਬੁਲ੍ਹੇ ਸ਼ਾਹ (1680 ਈ.—1758 ਈ.) ਅਤੇ ਸੱਯਦ ਵਾਰਿਸ ਸ਼ਾਹ (ਹੀਰ ਰਚਨ ਕਾਲ 1180 ਹਿ.) ਹੀ ਵਧੇਰੇ ਸਮੇਂ ਲਈ 'ਇਕ-ਵਕਤੇ' ਲਗਦੇ ਹਨ। ਇਨ੍ਹਾਂ ਦੇ ਪਰਸਪਰ ਮਿਲਣ ਜਾਂ ਇਕ ਦੂਜੇ ਤੋਂ ਪ੍ਰਭਾਵਤ ਹੋਣ ਬਾਰੇ ਭਾਵੇਂ ਸਾਡੇ ਕੋਲ ਕੋਈ ਸਹੀ ਪ੍ਰਮਾਣ ਜਾਂ ਸਬੂਤ ਨਹੀਂ ਪਰ ਰਵਾਇਤਾਂ ਆਮ ਪ੍ਰਚੱਲਤ ਮਿਲਦੀਆਂ ਹਨ। ਇਨ੍ਹਾਂ ਵਿਚ ਸਤ ਦਾ ਤਤ ਕਿਥੋਂ ਕੁ ਤਕ ਹੈ, ਇਸ ਦਾ ਕੇਵਲ ਅਨੁਮਾਨ ਹੀ ਲਾਇਆ ਜਾ ਸਕਦਾ ਹੈ। ਮੌਲਾ ਬਖ਼ਸ਼ ਕੁਸ਼ਤਾ[2] 'ਅਲੀ ਹੈਦਰ' ਦੇ ਤਜ਼ਕਰੇ ਹੇਠ ਲਿਖਦੇ ਹਨ :

---

[1] ਡਾ. ਮੋਹਨ ਸਿੰਘ (ਸੰਪਾ.) : ਬੁਲ੍ਹੇ ਸ਼ਾਹ—50 ਕਾਫ਼ੀਆਂ, ਪੰ.ਯੂ., ਲਾਹੌਰ, 1939, ਪੰਨਾ 14-15.

[2] ਮੌਲਾ ਬਖ਼ਸ਼ ਕੁਸ਼ਤਾ : ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਲਾਹੌਰ, 1960, ਪੰਨਾ 91.

"ਇਨ੍ਹਾਂ (ਅਲੀ ਹੈਦਰ) ਦਾ ਰੰਗ ਬੁਲ੍ਹੇ ਸ਼ਾਹ ਨਾਲ ਮਿਲਦਾ ਏ, ਤੇ ਇੰਜ ਜਾਪਦਾ ਏ ਜਿਵੇਂ ਬੁਲ੍ਹੇ ਸ਼ਾਹ ਤੇ ਇਹ ਦੋਵੇਂ ਇਕੋ ਸਕੂਲ ਦੇ ਪਾਠਕ ਹੋਣ ਤੇ ਹਾਣੀ ਸੰਗ ਵੀ।"

ਇਹ ਗੱਲ ਬੁਲ੍ਹੇ ਦੇ ਕਲਾਮ ਤੋਂ ਵੀ ਸਿੱਧ ਹੋ ਜਾਂਦੀ ਹੈ। ਬੁਲ੍ਹੇ ਤੋਂ ਪਹਿਲਾਂ ਸੁਲਤਾਨ ਬਾਹੂ (ਮ੍ਰਿਤੂ 1102 ਹਿਜਰੀ—1691 ਈ.) ਸ਼ਿਰੋਮਣੀ ਸੂਫ਼ੀ ਕਵੀ ਹੋਇਆ ਹੈ ਜਿਸ ਨੂੰ ਵਲੀ ਦਾ ਰੁਤਬਾ ਨਸੀਬ ਸੀ। ਕਰਤਾ 'ਪੰਜਾਬੀ ਅਦਬ ਕੀ ਮੁਖ਼ਤਸਰ ਤਾਰੀਖ਼' (ਪੰਨਾ 56) ਲਿਖਦਾ ਹੈ "ਹਜ਼ਰਤ ਸੁਲਤਾਨ ਬਾਹੂ ਮਾਦਰਜ਼ਾਦ ਵਲੀ ਥੇ"। ਬੁਲ੍ਹਾ ਵੀ ਬਾਹੂ ਵਾਂਗ ਕਈ ਇਕ ਕੁਰਾਨ ਦੀਆਂ ਆਇਤਾਂ ਆਪਣੇ ਕਲਾਮ ਵਿਚ ਲਿਆਉਂਦਾ ਹੈ। ਬੇਸ਼ਕ ਬੁਲ੍ਹੇ ਨੇ ਸੂਫ਼ੀ ਰੰਗ ਸ਼ਾਹ ਹੁਸੈਨ, ਸੁਲਤਾਨ ਬਾਹੂ, ਤੇ ਅਲੀ ਹੈਦਰ ਤੋਂ ਲਿਆ, ਪਰੰਤੂ ਬੁਲ੍ਹਾ ਹੀ ਪਹਿਲਾ ਸੂਫ਼ੀ ਤੇ ਕੇਵਲ ਸੂਫ਼ੀ ਕਵੀ ਹੋਇਆ ਹੈ। ਉਸ ਤੋਂ ਪਹਿਲੋਂ ਮੁਸਲਮਾਨ ਸੂਫ਼ੀ ਕਵੀ ਹੋਏ ਹਨ, ਪਰ ਉਹ ਜਾਂ ਤਾਂ ਸੰਤ, ਪੀਰ ਤੇ ਵਲੀ ਸਨ, ਜਿਵੇਂ ਬਾਬਾ ਫ਼ਰੀਦ, ਸੁਲਤਾਨ ਬਾਹੂ ਆਦਿ, ਜਾਂ ਫਿਰ ਅਸਲੋਂ ਮਲਊਨ ਤੇ ਮਲੰਗ ਜਿਵੇਂ ਸ਼ਾਹ ਹੁਸੈਨ।

ਸੁਲਤਾਨ ਬਾਹੂ ਕਹਿੰਦਾ ਹੈ :

ਨਾ ਮੈਂ ਆਲਿਮ ਨਾ ਮੈਂ ਫ਼ਾਜ਼ਿਲ,
ਨਾ ਮੁਫ਼ਤੀ ਨਾ ਕਾਜ਼ੀ ਹੂ।
ਨਾ ਦਿਲ ਮੇਰਾ ਦੋਜ਼ਖ ਮੰਗੇ,
ਨਾ ਬਹਿਸ਼ਤੀਂ ਰਾਜ਼ੀ ਹੂ।
ਨਾ ਮੈਂ ਤ੍ਰੀਹੇ ਰੋਜ਼ੇ ਰਖੇ,
ਨਾ ਮੈਂ ਪਾਕ ਨਮਾਜ਼ੀ ਹੂ।
ਬਾਝ ਵਸਾਲ ਅਲ੍ਹਾ ਦੇ ਬਾਹੂ।
ਦੁਨੀਆ ਕੂੜੀ ਬਾਜ਼ੀ ਹੂ।

... ... ...

ਅਤੇ ਬੁਲ੍ਹਾ ਕੂਕਦਾ ਹੈ :

ਨਾ ਮੈਂ ਮੋਮਨ ਵਿਚ ਮਸੀਤਾਂ,
ਨਾ ਮੈਂ ਕੁਫ਼ਰ ਦੀਆਂ ਰੀਤਾਂ
ਨਾ ਮੈਂ ਪਾਕਾਂ ਵਿਚ ਪਲੀਤਾਂ,
ਨਾ ਮੈਂ ਮੂਸਾ ਨਾ ਫਰਔਨ,
ਬੁਲ੍ਹਾ ਕੀ ਜਾਣਾ ਮੈਂ ਕੌਣ।

'ਸੈਫ਼ੁਲ ਮਲੂਕ' (ਪੰਨਾ 656) ਵਿਚ ਬੁਲ੍ਹੇ ਦਾ ਸਥਾਨ ਸ਼ੇਖ਼ ਫ਼ਰੀਦ ਤੇ ਸੁਲਤਾਨ ਬਾਹੂ ਤੋਂ ਪਿਛੋਂ ਤੀਜੇ ਥਾਂ ਆਉਂਦਾ ਹੈ, ਜਿਸ ਪਿਛੋਂ ਫ਼ਰਦ ਫ਼ਕੀਰ ਨੂੰ ਸੂਫ਼ੀ ਮੰਨਿਆ ਗਿਆ ਹੈ :

ਅੱਵਲ ਸ਼ੇਖ਼ ਫ਼ਰੀਦ ਸ਼ਕਰ ਗੰਜ ਆਰਿਫ਼ ਅਹਿਲਿ ਵਿਲਾਇਤ।
ਹਿੱਕ ਹਿੱਕ ਸੁਖ਼ਨ ਜ਼ਬਾਨ ਉਹਦੀ ਦਾ ਰਾਹਬਰ ਰਾਹਿ ਹਦਾਇਤ।
ਫੇਰ ਸੁਲਤਾਨ ਬਾਹੂ ਹਿਕ ਹੋਇਆ, ਖ਼ਾਸਾ ਮਰਦ ਹੱਕਾਨੀਂ।

ਦੋਹੜੇ ਪਾਕ ਜ਼ਬਾਨ ਉਹਦੀ ਦੇ, ਰੌਸ਼ਨ ਦੋਹੀਂ ਜਹਾਨੀਂ ।
ਬੁਲ੍ਹੇ ਸ਼ਾਹ ਦੀ ਕਾਫ਼ੀ ਸੁਣਕੇ, ਤ੍ਰਟਦਾ ਕੁਫਰ ਅੰਦਰ ਦਾ,
ਵਹਦਤ ਦੇ ਦਰਿਆਏ ਅੰਦਰ, ਉਹ ਭੀ ਵਤਿਆ ਤਰਦਾ ।

ਵਜੀਦ ਤੇ ਅਲੀ ਹੈਦਰ ਨੇ ਬੁਲ੍ਹੇ ਦੀ ਸ਼ੈਲੀ ਤੇ ਸ਼ਬਦਾਵਲੀ ਉਸੇ ਖੁਲ੍ਹ-ਦਿਲੀ ਨਾਲ ਵਰਤੀ, ਜਿਸ ਨਾਲ ਬੁਲ੍ਹੇ ਨੇ ਸ਼ਾਹ ਹੁਸੈਨ ਤੇ ਸੁਲਤਾਨ ਬਾਹੂ ਦੀ ਵਰਤੀ ।

ਅਹਿਮਦ ਹੁਸੈਨ ਅਹਿਮਦ ਕੁਰੈਸ਼ੀ[1] ਬੁਲ੍ਹੇ ਦੇ ਸਮਕਾਲੀਆਂ ਬਾਰੇ ਜ਼ਿਕਰ ਕਰਦੇ ਹੋਏ ਇਸ ਰਿਵਾਇਤ ਵੱਲ ਇਸ਼ਾਰਾ ਕਰਦੇ ਹਨ :

"ਬਾਅਜ਼ ਤਜ਼ਕਰਾ-ਨਿਗਾਰ ਯਹ ਭੀ ਲਿਖਤੇ ਹੈਂ ਕਿ ਸੱਯਦ ਵਾਰਿਸ ਸ਼ਾਹ ਹਜ਼ਰਤ ਬੁਲ੍ਹੇ ਸ਼ਾਹ ਕਸੂਰੀ ਔਰ ਸੱਯਦ ਅਲੀ ਹੈਦਰ ਮੁਲਤਾਨੀ ਕੇ ਹਮਦਰਸ ਥੇ । ਯਹ ਕਿੱਸਾ ਭੀ ਮਹਜ਼ ਰਿਵਾਇਤ ਕੀ ਹੈਸੀਅਤ ਰਖਤਾ ਹੈ । ਵਸੂਕ ਸੇ ਇਸਕੇ ਮੁਤੱਅਲਕ ਕੁਛ ਭੀ ਕਹਾ ਨਹੀਂ ਜਾ ਸਕਤਾ । ਯਹ ਹੋ ਸਕਦਾ ਹੈ ਕਿ ਯਹ ਤੀਨੋਂ ਸ਼ਾਇਰ ਹਮ-ਅਸਰ ਹੋਂ, ਕਿਉਂਕਿ ਬੁਲ੍ਹੇ ਸ਼ਾਹ ਕੀ ਵਫ਼ਾਤ 1171 ਹਿਜਰੀ ਮੇਂ ਹੁਈ; ਅਲੀ ਹੈਦਰ 1191 ਹਿਜਰੀ ਮੇਂ ਫ਼ੌਤ ਹੂਏ ਔਰ ਸ਼ਾਹ ਸਾਹਿਬ ਕੇ ਮੁਤਅੱਲਕ ਮਸ਼ਹੂਰ ਹੈ ਕਿ ਉਨੋ ਨੇ 'ਹੀਰ' 1181 ਹਿਜਰੀ ਮੇਂ ਲਿਖੀ ।

ਇਨ ਕੇ ਹਮਦਰਸ ਹੋਨੇ ਕਾ ਸਬੂਤ ਕਹੀਂ ਸੇ ਨਹੀਂ ਮਿਲਤਾ ।"

---

[1] ਅਹਿਮਦ ਹੁਸੈਨ ਅਹਿਮਦ ਕੁਰੈਸ਼ੀ : ਪੰਜਾਬ ਅਦਬ ਕੀ ਮੁਖ਼ਤਸਰ ਤਾਰੀਖ਼, ਲਾਹੌਰ, 1964; ਪੰਨਾ 83.

ਬੁਲ੍ਹਾ ਸ਼ਹੁ ਅਸਾਂ ਥੀਂ ਵੱਖ ਨਹੀਂ,
ਬਿਨ ਸ਼ਹੁ ਥੀਂ ਦੂਜਾ ਲਖ ਨਹੀਂ,
ਪਰ ਵੇਖਣ ਵਾਲੀ ਅੱਖ ਨਹੀਂ।

... ... ...

ਬੁਲ੍ਹੇ ਸ਼ਾਹ ਦੀ ਕਾਫ਼ੀ ਸੁਣ ਕੇ,
ਤ੍ਰਟਦਾ ਕੁਰਫ ਅੰਦਰ ਦਾ।
ਵਹਦਤ ਦੇ ਦਰਿਆਏ ਅੰਦਰ,
ਉਹ ਵੀ ਵਤਿਆ ਤਰਦਾ।
(ਸੈਫ਼ੁਲ ਮਲੂਕ,ਪੰਨਾ 656)

"ਹਜ਼ਰਤ ਬੁਲ੍ਹੇ ਸ਼ਾਹ ਸਾਹਿਬ ਨੇ ਪੰਜਾਬ ਕੀ ਪਿਆਰੀ ਬੋਲੀ ਮੇਂ ਮਾਅਰਫ਼ਤ ਔਰ ਤੌਹੀਦ ਕੇ ਮੋਤੀਓਂ ਕੋ ਪਰੋ ਦੀਆ ਹੈ। ਆਸ਼ਿਕਾਨ੍ਹਾ ਹਾਲ ਕੀ ਕਲਾਮ ਪਰ ਤਾਸੀਰ ਹੈ। ਤਾਲਿਬਾਨੇ ਹੱਕ ਔਰ ਆਸ਼ਿਕਾਨੇ-ਜ਼ਾਤੇ-ਮੁਤਲਿਕ ਪਰ ਏਕ ਐਸੀ ਕੈਫ਼ੀਅਤ ਪੈਦਾ ਕਰਤਾ ਹੈ ਜੋ ਕਿਸੀ ਇਬਾਦਤ ਸੇ ਬਿਆਨ ਨਹੀਂ ਹੋ ਸਕਤੀ। ਸ਼ੌਕ ਔਰ ਇਸ਼ਤਿਆਕੇ-ਮਹਿਬੂਬੇ ਹੱਕੀਕੀ ਕੋ ਬੜ੍ਹਾਤਾ ਹੈ। ਇਸ਼ਕ ਕੀ ਆਗ ਕੋ ਭੜਕਾਤਾ ਹੈ। ਤਨ ਬਦਨ ਮੇਂ ਆਗ ਲਗਾਤਾ ਹੈ। ਪਰ ਵਹ ਉਨ ਕੀ ਰੂਹ ਕੀ ਗਿਜ਼ਾ ਹੈ ਔਰ ਵਹ ਉਸ ਕੇ ਅਹਿਲ ਹੈਂ।"

(ਕਾਨੂੰਨ-ਇ-ਇ- ਕ-1)
ਦੀਬਾਚਾ

# ਰਚਨਾ

ਬੁਲ੍ਹੇ ਸ਼ਾਹ, ਜਿਵੇਂ ਕਿ ਅਸੀਂ ਦੱਸ ਆਏ ਹਾਂ, ਸ਼ਿਰੋਮਣੀ ਪੰਜਾਬੀ ਕਵੀ ਸੀ, ਜਿਸ ਨੇ ਸੂਖਮ ਸੂਫ਼ੀ ਭਾਵਾਂ ਨੂੰ ਠੇਠ ਕੇਂਦਰੀ ਟਕਸਾਲੀ ਪੰਜਾਬੀ ਵਿਚ ਗੁੰਦਿਆ। ਕਾਫ਼ੀ ਉਸ ਦੀ ਮੁੱਖ ਰਾਗਨੀ ਸੀ, ਜਿਸ ਦੀ ਧੁਨੀ ਨਾਲ ਪੰਜਾਬ ਭਰ ਦੇ ਸੂਫ਼ੀ ਦਰਵੇਸ਼ਾਂ ਦੇ ਤਕੀਏ ਗੂੰਜ ਉੱਠੇ, ਲੋਕ ਨੱਚ ਉੱਠੇ।

ਬੁਲ੍ਹੇ ਨੇ ਕਾਫ਼ੀਆਂ ਤੋਂ ਛੁੱਟ ਦੋਹੜੇ, ਸੀਹਰਫ਼ੀਆਂ, ਗੰਢਾਂ, ਬਾਰਾਮਾਹ, ਅਠਵਾਰਾ/ ਸਤਵਾਰਾ ਵੀ ਰੱਚੇ।

ਬੁਲ੍ਹੇ ਦੇ ਕਲਾਮ ਨੂੰ ਸਮੇਂ-ਸਮੇਂ ਇਕੱਤਰ ਕਰਨ, ਸੰਪਾਦਤ ਕਰਨ ਤੇ ਪ੍ਰਕਾਸ਼ਨ ਦੇ ਯਤਨ ਹੁੰਦੇ ਰਹੇ ਹਨ। ਕੁਝ ਇਕ ਦਾ ਵੇਰਵਾ ਇਸ ਪ੍ਰਕਾਰ ਹੈ :

## ਪ੍ਰਕਾਸ਼ਨ

(1) ਕਾਨੂੰਨ-ਇ-ਇਸ਼ਕ (ਹਿੱਸਾ ਅੱਵਲ ਤੇ ਦਵਮ), 1913 ਈ.,
ਮੁਰੱਤਬਾ ਮੌਲਵੀ ਅਨਵਰ ਅਲੀ ਰੁਹਤਕੀ, ਲਾਹੌਰ,
ਇਸ ਵਿਚ ਕੁਲ 116 ਕਾਫ਼ੀਆਂ ਦਿੱਤੀਆਂ ਹਨ।

(2) ਕਾਫ਼ੀ ਹਾ-ਏ-ਹਜ਼ਰਤ ਬੁਲ੍ਹਾ ਸ਼ਾਹ ਕਸੂਰੀ;
ਮੁਰੱਤਬਾ ਭਾ. ਪ੍ਰੇਮ ਸਿੰਘ ਜ਼ਰਗਰ ਕਸੂਰੀ, 1896 ਈ.
ਇਸ ਵਿਚ 130 ਕਾਫ਼ੀਆਂ, ਦੋਹੜੇ ਤੇ ਸੀਹਰਫ਼ੀਆਂ ਹਨ।

(3) ਕਾਫ਼ੀਆਂ ਬੁਲ੍ਹੇ ਸ਼ਾਹ, ਲਾਹੌਰ, 1328 ਹਿਜਰੀ।

(4) ਕਾਫ਼ੀਆਂ ਬੁਲ੍ਹੇ ਸ਼ਾਹ, ਲਾਹੌਰ, ਸੰਮਤ 1950 (1893 ਈ.)।

(5) ਕਾਫ਼ੀਆਂ ਬੁਲ੍ਹੇ ਸ਼ਾਹ : ਲਾ. ਲਭੂ ਰਾਮ, ਪਬਲਿਸ਼ਰਜ਼, ਲਾਹੌਰ।
ਇਹ (3) ਦੀ ਨਕਲ ਹੈ।

ਇਨ੍ਹਾਂ ਤੋਂ ਛੁਟ ਸਾਹਿਤਕ ਤੇ ਸਿੱਖਿਅਕ ਸੰਸਥਾਵਾਂ ਵੱਲੋਂ ਵੀ ਚੰਗੇਰੇ ਯਤਨ ਹੁੰਦੇ ਰਹੇ ਤਾਂ ਜੋ ਬੁਲ੍ਹੇ ਦਾ ਸਮੁੱਚਾ ਕਲਾਮ ਇਕ ਥਾਂ ਸੰਪਾਦਤ ਹੋ ਕੇ ਇਕੱਤਰ ਹੋ ਜਾਵੇ। ਪਹਿਲਾ ਅਜਿਹਾ ਉੱਦਮ ਯੂਨੀਵਰਸਿਟੀ ਆਫ਼ ਦੀ ਪੰਜਾਬ, ਲਾਹੌਰ ਵੱਲੋਂ ਹੋਇਆ। ਯੂਨੀਵਰਸਿਟੀ ਨੇ 1939 ਈ. ਵਿਚ ਬੁਲ੍ਹੇ ਸ਼ਾਹ ਦੀਆਂ 50 ਕਾਫ਼ੀਆਂ ਡਾ. ਮੋਹਨ ਸਿੰਘ ਤੋਂ ਸੰਪਾਦਤ ਕਰਵਾ ਕੇ ਪ੍ਰਕਾਸ਼ਿਤ ਕੀਤੀਆਂ। ਇਸ ਦੀ ਭੂਮਿਕਾ ਵੀ ਗਿਆਨ-ਵਰਧਕ ਹੈ। ਇਸ ਤੋਂ ਪਹਿਲਾਂ 1931 ਵਿਚ ਭਾ. ਪ੍ਰਤਾਪ ਸਿੰਘ, ਸੁੰਦਰ ਸਿੰਘ, ਅੰਮ੍ਰਿਤਸਰ ਵੱਲੋਂ ਇਕ ਸਾਧਾਰਣ ਯਤਨ ਹੋਇਆ ਜਦ ਕਿ ਉਨ੍ਹਾਂ ਸਾਈਂ ਬੁਲ੍ਹੇ ਸ਼ਾਹ ਦੀਆਂ 116 ਕਾਫ਼ੀਆਂ (ਬਾਰਾਮਾਹ ਤੋਂ ਅਠਵਾਰੇ ਸਮੇਤ) ਦੂਜੀ ਵਾਰ ਛਾਪੀਆਂ।

1964 ਈ. ਵਿਚ ਪੰਜਾਬੀ ਅਦਬੀ ਅਕਾਦਮੀ, ਲਾਹੌਰ ਨੇ ਡਾ. ਫ਼ਕੀਰ ਮੁਹੰਮਦ ਫ਼ਕੀਰ ਦੀ ਸੁਯੋਗ ਸੰਪਾਦਨਾ ਹੇਠ 'ਕੁਲੀਆਤ-ਏ-ਬੁਲ੍ਹੇ ਸ਼ਾਹ' (ਫ਼ਾਰਸੀ ਅੱਖਰਾਂ ਵਿਚ) ਪ੍ਰਕਾਸ਼ਿਤ ਕੀਤੀ ਹੈ। ਪਹਿਲੀ ਵਾਰ ਇਸ ਵਿਚ 156 ਕਾਫ਼ੀਆਂ, ਇਕ ਅਠਵਾਰਾ, ਇਕ ਬਾਰਾਮਾਹ 49 ਦੋਹੜੇ, 3 ਸੀਹਰਫ਼ੀਆਂ ਤੇ 40 ਗੰਢਾਂ ਹਨ।

ਇਸ ਸੰਗ੍ਰਹਿ ਨੂੰ ਗੁਰਮੁੱਖੀ ਅੱਖਰਾਂ ਵਿਚ ਆਜ਼ਾਦ ਬੁੱਕ ਡਿਪੋ, ਅੰਮ੍ਰਿਤਸਰ ਨੇ ਛਾਪਿਆ ਹੈ।

ਤਿੰਨ ਹੱਥ-ਲਿਖਤਾਂ ਦਾ ਜ਼ਿਕਰ ਪੰਜਾਬ ਯੂਨੀਵਰਸਿਟੀ, ਲਾਹੌਰ ਦੇ ਸੰਗ੍ਰਹਿ (ਪੰਨਾ 85) ਵਿਚ ਆਇਆ ਹੈ। ਉਨ੍ਹਾਂ ਦੀਆਂ ਕੁਝ ਇਕ ਕਾਫ਼ੀਆਂ, ਵੱਖਰੀਆਂ ਮਿਲਦੀਆਂ ਹਨ। ਬੁਲ੍ਹੇ ਦੀ ਕੁਝ ਰਚਨਾ 'ਸ਼ਬਦ ਸ਼ਲੋਕ' (ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ) ਵਿਚ ਵੀ ਮਿਲਦੀ ਹੈ।

ਕੁਝ ਇਕ ਅਣ-ਛੱਪਿਆ ਹੈ ਤੇ ਹੱਥ-ਲਿਖਤੀ ਕਲਾਮ ਵੀ 'ਪੰਜਾਬੀ ਦੁਨੀਆਂ' ਦੇ 'ਬੁਲ੍ਹੇ ਸ਼ਾਹ ਅੰਕ' ਵਿਚ ਛੱਪਿਆ ਹੈ।

## ਕੁੱਲ ਰਚਨਾ

| | |
|---|---|
| ਕਾਫ਼ੀਆਂ | 156 |
| ਸੀਹਰਫ਼ੀਆਂ | 3 |
| ਗੰਢਾਂ | 40 |
| ਬਾਰਾਂਮਾਹ | 1 |
| ਅਠਵਾਰਾ | 1 |
| ਦੋਹੜੇ | 49 |

ਵਿਸ਼ੈ-ਵਸਤੂ ਅਨੁਸਾਰ ਕਾਫ਼ੀਆਂ ਸੂਫ਼ੀ ਭਾਵਾਂ ਲਈ, ਸੀਹਰਫ਼ੀਆਂ, ਗੰਢਾਂ, ਬਾਰਾਮਾਹ, ਅਠਵਾਰਾ ਆਦਿ ਸ਼ਿੰਗਾਰ ਰਸ ਦੇ ਬਿਰਹਾ-ਸੋਜ਼ ਦੇ ਭਾਵ ਨੂੰ ਪ੍ਰਗਟਾਉਣ ਲਈ ਵਰਤੇ ਗਏ। ਛੰਦ ਦੇ ਲਿਹਾਜ ਨਾਲ ਇਸ ਨੂੰ ਅਸੀਂ ਕਾਫ਼ੀ, ਬੈਂਤ, ਦੋਹੜੇ ਤੇ ਗੀਤ ਵਿਚ ਵੰਡਾਂਗੇ। ਸਾਰੀ ਰਚਨਾ ਵਿਚੋਂ ਬੁਲ੍ਹੇ ਦੀਆਂ ਕਾਫ਼ੀਆਂ ਸਭ ਤੋਂ ਵੱਧ ਲੋਕ-ਪ੍ਰਿਯ ਤੇ ਪ੍ਰਚੱਲਤ ਹੋਈਆਂ। ਇਹ ਘਰ ਘਰ ਗਾਈਆਂ ਜਾਣ ਲਗੀਆਂ।

## ਕਾਫ਼ੀ

ਬੁਲ੍ਹੇ ਸ਼ਾਹ ਦੀ ਕਾਫ਼ੀ ਸੁਣ ਕੇ, ਤ੍ਰੁਟਦਾ ਕੁਫ਼ਰ ਅੰਦਰ ਦਾ,
ਵਹਦਤ ਦੇ ਦਰਿਆਏ ਅੰਦਰ, ਉਹ ਭੀ ਵਤਿਆ ਤਰਦਾ।

(ਸੈਫ਼ੁਲ ਮਲੂਕ, ਪੰਨਾ 656)

'ਲਾਜਵੰਤੀ ਰਾਮਾਕ੍ਰਿਸ਼ਨਾ'[1] ਕਾਫ਼ੀ ਨੂੰ ਫ਼ਾਰਸੀ 'ਕਾਫ਼ੀਆ' ਅਰਥਾਤ ਤੁਕਾਂਤ ਨਾਲ ਜੋੜਦੀ ਹੈ। ਇਹ ਸਹੀ ਨਹੀਂ, ਕਿਉਂ ਜੋ ਕਾਫ਼ੀਆ ਅਰਬੀ ਦੇ 'ਕਫ਼ਾ' ਧਾਤੂ 'ਚੋਂ ਨਿਕਲਿਆ

[1] ਲਾਜਵੰਤੀ ਰਾਮਾਕ੍ਰਿਸ਼ਨਾ : ਪੰਜਾਬੀ ਸੂਫ਼ੀ ਪੋਇਟਸ, ਭੂਮਿਕਾ।

ਹੈ ਅਤੇ ਵੱਡੇ ਕਾਫ਼ (ਦੋ ਨੁਕਤੀਏ) ਨਾਲ ਲਿਖਿਆ ਜਾਂਦਾ ਹੈ। ਤੁਕਾਂਤ ਤਾਂ ਗ਼ਜ਼ਲ ਦਾ ਵੀ ਹੁੰਦਾ ਹੈ ਅਤੇ ਰੁਬਾਈ ਤੇ ਕਸੀਦੇ ਦਾ ਵੀ। ਫ਼ਾਰਸੀ ਲੁਗਾਤ 'ਗਿਆਸੁੱਲਲੁਗਾਤ' ਅਨੁਸਾਰ 'ਕਾਫ਼ੀ' ਇਕ ਰਾਗਣੀ ਦਾ ਨਾਮ ਹੈ, ਜਿਹੜੀ ਮੁਲਤਾਨੀ ਵਿਚ ਰਚੀ ਜਾਂਦੀ ਰਹੀ ਹੈ ਅਤੇ ਇਸ ਰਾਹੀਂ ਰਹੱਸਮਈ ਤੇ ਧਾਰਮਿਕ ਭਾਵ ਪ੍ਰਗਟਾਏ ਜਾਂਦੇ ਹਨ।

ਪ੍ਰਿੰ. ਤੇਜਾ ਸਿੰਘ[1] ਕਾਫ਼ੀ ਬਾਰੇ ਲਿਖਦੇ ਹਨ, "ਕਈ ਲੋਕ ਕਾਫ਼ੀ ਨੂੰ ਇਕ ਰਾਗਣੀ ਕਹਿੰਦੇ ਹਨ, ਇਹ ਗੱਲ ਕਾਫ਼ੀ ਹੱਦ ਤਕ ਸੱਚੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਵੀ ਜਿਥੇ ਆਸਾ, ਸੂਹੀ, ਤਿਲੰਗ ਤੇ ਮਾਰੂ ਰਾਗਾਂ ਵਿਚ ਸ਼ਬਦਾਂ ਦਾ ਵੇਰਵਾ ਆਉਂਦਾ ਹੈ, ਉਥੇ ਨਾਲ ਸ਼ਬਦ 'ਕਾਫ਼ੀ' ਲਿਖਿਆ ਹੈ। ਸਪੱਸ਼ਟ ਹੈ ਕਿ ਇਨ੍ਹਾਂ ਰਾਗਾਂ ਦੀ ਰਾਗਣੀ ਹੈ। ਇਹ ਆਪਣੇ ਆਪ ਵਿਚ ਸੰਪੂਰਣ ਰਾਗ ਨਹੀਂ।"

ਸੂਹੀ ਰਾਗ ਵਿਚ ਆਈ ਕਾਫ਼ੀ ਇਸ ਪ੍ਰਕਾਰ ਹੈ :

ਮਾਨਸ ਜਨਮ ਦੁਲੰਭ ਗੁਰਮੁਖ ਪਾਇਆ।

ਕਾਫ਼ੀ ਗੁਰੂ ਨਾਨਕ ਤੋਂ ਪਹਿਲਾਂ ਵੀ ਲਿਖੀ ਜਾਂਦੀ ਸੀ। ਆਦਿ ਗ੍ਰੰਥ ਵਿਚ ਮਾਰੂ ਰਾਗ ਵਿਚ 'ਮਾਰੂ ਕਾਫ਼ੀ ਮਹਲਾ ੧ ਘਰ ੨' ਤੇ ਰਾਗਣੀ ਕਾਫ਼ੀ ਵਿਚ ਇਕ ਸ਼ਬਦ ਮਿਲਦਾ ਹੈ :

ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ,
ਸਾਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ।[2]

ਕਾਫ਼ੀ ਬਾਰੇ ਡਾ. ਮੋਹਨ ਸਿੰਘ[3] ਨੇ ਕੁਝ ਇਕ ਜ਼ਰੂਰੀ ਗੱਲਾਂ ਇਸ ਪ੍ਰਕਾਰ ਦੱਸੀਆਂ ਹਨ :

1. ਕਾਫ਼ੀ ਦੀ ਜ਼ਬਾਨ ਮੁਲਤਾਨੀ ਜਾਂ ਦੱਖਣੀ ਲਹਿੰਦੀ ਹੁੰਦੀ ਹੈ। ਨਾਵਾਂ, ਕ੍ਰਿਆਵਾਂ ਅਤੇ ਉਨ੍ਹਾਂ ਪਿੱਛੇ 'ੜ' ਦੀ ਵਰਤੋਂ ਆਮ ਮਿਲਦੀ ਹੈ।
2. ਕਾਫ਼ੀ ਵਿਚ ਰਹਾਉ ਜ਼ਰੂਰ ਆਉਂਦਾ ਹੈ। ਇਹ ਆਉਣ ਵਾਲੇ ਬਿਆਨ ਤੇ ਸ਼ਿਅਰੀ ਸੂਰਤ ਦਾ ਪਹਿਲਾਂ ਲੰਘੇ ਸ਼ਬਦਾਂ ਨਾਲੋਂ ਅੱਡ ਹੋਣਾ ਜਾਂ ਉਸ ਬਿਆਨ ਦਾ ਵੇਰਵਾ ਹੋਣਾ ਦਸਦਾ ਹੈ।
3. ਕਾਫ਼ੀ ਵਿਚ ਕਿਧਰੇ ਕਿਧਰੇ ਦੁਬੈਂਤੀ ਦਾ ਪਹਿਲਾ ਬੈਂਤ ਦੂਜੇ ਨਾਲੋਂ ਛੋਟਾ ਹੋ ਸਕਦਾ ਹੈ।

ਗੁਰੂ ਨਾਨਕ ਤੋਂ ਪਹਿਲਾਂ ਕਬੀਰ ਦੀਆਂ ਦੋ ਕਾਫ਼ੀਆਂ, ਉਨ੍ਹਾਂ ਦੇ ਪੁਤਰ ਕਮਾਲ ਦੀਆਂ ਦੋ ਕਾਫ਼ੀਆਂ ਅਤੇ ਇਕ ਗ਼ਰੀਬ ਦਾਸ ਦੀ ਕਾਫ਼ੀ ਮਿਲਦੀਆਂ ਹਨ। ਸ਼ਾਹ ਸ਼ਰਫ ਦੀਆਂ ਵੀ ਕੁਝ ਕੁਝ ਕਾਫ਼ੀਆਂ ਮਿਲਦੀਆਂ ਹਨ।

ਗੁਰੂ ਨਾਨਕ ਦੇਵ ਜੀ ਦੀ ਇਕ ਕਾਫ਼ੀ ਤੇ ਇਕ ਰੇਖ਼ਤਾ ਹੋਰ ਮਿਲਦੇ ਹਨ। ਕਾਫ਼ੀ ਹੈ :

---

[1] ਤੇਜਾ ਸਿੰਘ : ਨਵੀਆਂ ਸੋਚਾਂ, ਪੰਜਾਬੀ ਵਿਚ ਕਾਫ਼ੀ।

[2] ਗੁਰੂ ਗ੍ਰੰਥ ਸਾਹਿਬ, ਪੰਨਾ 751.

[3] ਡਾ. ਮੋਹਨ ਸਿੰਘ : ਬੁਲ੍ਹੇ ਸ਼ਾਹ—ਕਾਫ਼ੀਆਂ, ਪੰਜਾਬ ਯੂਨੀਵਰਸਿਟੀ, ਲਾਹੌਰ, 1939, ਪੰਨਾ 17-45.

ਦਰਮਾਂਦੀ ਦੁਆਰੇ ਆਈ ਹਾਂ।
ਨਿਜ ਮਹਲੀ ਖਸਮ ਬੁਲਾਈ ਹਾਂ।

ਇਸੇ ਤਰ੍ਹਾਂ ਸ਼ਾਹ ਹੁਸੈਨ ਤੇ ਦੂਜੇ ਸੂਫ਼ੀ ਕਵੀਆਂ ਨੇ ਵੀ ਕਾਫ਼ੀ ਦੀ ਵਰਤੋਂ ਕੀਤੀ। ਬੁਲ੍ਹੇ ਤੋਂ ਪਹਿਲਾਂ ਕਾਫ਼ੀ ਦਾ ਪ੍ਰਯੋਗ ਪੰਜਾਬ ਤੋਂ ਬਾਹਰ ਵੀ ਹੋ ਰਿਹਾ ਸੀ। ਬੁਲ੍ਹਾ ਉਨ੍ਹਾਂ ਪਈਆਂ ਹੋਈਆਂ ਲਕੀਰਾਂ ਉਪਰ ਹੀ ਟੁਰਿਆ।

## ਸੀ-ਹਰਫ਼ੀ

ਸੀ-ਹਰਫ਼ੀ ਬਹੁਤ ਪੁਰਾਣਾ ਕਾਵਿ-ਰੂਪ ਹੈ। ਯਹੂਦੀ ਇਸ ਨੂੰ "ਐਲਫ਼ਾਬੇਟ ਪੋਇਮ" ਕਹਿੰਦੇ ਸਨ। ਸੀ-ਹਰਫ਼ੀ ਫ਼ਾਰਸੀ ਜ਼ਬਾਨ ਦੇ ਨਾਲ ਭਾਰਤ ਤੇ ਪੰਜਾਬ ਵਿਚ ਆਈ। ਇਸ ਦਾ ਭਾਰਤੀ ਰੂਪ ਬਾਵਨ ਅੱਖਰੀ ਅਤੇ ਪੰਜਾਬੀ ਰੂਪ 'ਪੈਂਤੀ' ਜਾਂ 'ਪੱਟੀ' ਹੈ। ਗੁਰੂ ਨਾਨਕ ਦੀ ਪੱਟੀ 'ਦੱਖਣੀ ਓਅੰਕਾਰ' ਅਤੇ ਤੀਜੀ ਪਾਤਸ਼ਾਹੀ ਦੀ ਪੱਟੀ ਇਸ ਦੇ ਨਮੂਨੇ ਹਨ। ਇਹ ਦੋਹੜੇ ਦੀ ਸੂਰਤ ਹੁਣ ਤੱਕ ਮੁਲਤਾਨੀ ਸ਼ਾਇਰ ਸੀ-ਹਰਫ਼ੀ ਵਾਸਤੇ ਵਰਤਦੇ ਹਨ, ਭਾਵੇਂ ਇਹ ਵਧੇਰੇ ਪ੍ਰਚਲਿਤ ਤੇ ਪਿਆਰੀ ਨਹੀਂ ਹੋਈ। ਗੁਰੂ ਨਾਨਕ ਦੇਵ ਜੀ ਨੇ ਇਸ ਅੱਖਰੀ ਲਈ ਚਾਰ ਬੈਂਤ ਵੀ ਵਰਤੇ ਹਨ, ਜਿਵੇਂ ਦੱਖਣੀ ਓਅੰਕਾਰ ਵਿਚ (ਅ ਅ ੲ ੲ) :

ਸਸੈ ਸਭ ਜਗੁ ਸਹਿਜ ਉਪਾਇਆ, ਤੀਨ ਭਵਨ ਇਕ ਜੋਤੀ।

ਗੁਰੂ ਅਰਜਨ ਦੇਵ ਜੀ ਨੇ ਆਪਣੀ 'ਬਾਵਨ ਅੱਖਰੀ' ਵਿਚ ਅੱਠ ਬੈਂਤੀ (ਅ ਅ ੲ ੲ ਸ ਸ ਹ ਹ) ਰੂਪ ਵਿਚ ਰਚੀ ਹੈ। ਇਸ ਦੀ ਬਹਿਰ ਛੋਟੀ ਚੌਪਈ ਵਾਲੀ ਹੈ।

ਸੁਲਤਾਨ ਬਾਹੂ, ਸ਼ਾਹ ਸ਼ਰਫ਼ ਜਾਂ ਸ਼ਾਹ ਹੁਸੈਨ—ਕਿਸੇ ਨੇ ਵੀ ਕੋਈ ਸੀ-ਹਰਫ਼ੀ ਨਹੀਂ ਲਿਖੀ। ਅਲੀ ਹੈਦਰ ਨੇ ਕੁਝ ਇਕ ਸੀ-ਹਰਫ਼ੀਆਂ ਲਿਖੀਆਂ ਹਨ। ਬੁਲ੍ਹੇ ਦੀਆਂ ਹੁਣ ਤਕ ਤਿੰਨ ਸੀ-ਹਰਫ਼ੀਆਂ ਮਿਲਦੀਆਂ ਹਨ। ਸੀ-ਹਰਫ਼ੀ ਫ਼ਾਰਸੀ ਵਰਣਮਾਲਾ ਦੇ ਕ੍ਰਮਵਾਰ ਅੱਖਰਾਂ ਨਾਲ ਚਲਦੀ ਹੈ, ਜਿਵੇਂ :

ਅਲਫ਼—ਆਪਣੇ ਆਪ ਨੂੰ ਸਮਝ ਪਹਿਲੇ,
ਕੀ ਵਸਤ ਹੈ ਤੇਰੜਾ ਰੂਪ ਪਿਆਰੇ।

ਪ੍ਰੇਮ ਸਿੰਘ ਜ਼ਰਗਰ[1] ਨੇ ਆਪਣੇ ਸੰਗ੍ਰਹਿ ਵਿਚ ਬੁਲ੍ਹੇ ਸ਼ਾਹ ਦੀਆਂ ਤਿੰਨ ਸੀ-ਹਰਫ਼ੀਆਂ ਦਿੱਤੀਆਂ ਹਨ। ਤੀਜੀ ਅਧੂਰੀ ਹੈ। ਲਾਹੌਰ ਪਾਕਿਸਤਾਨ ਵਿਚ 'ਕੁਲੀਆਤ-ਏ-ਬੁਲ੍ਹੇ ਸ਼ਾਹ' ਵਿਚ ਵੀ ਇਹੋ ਤਿੰਨੇ ਸੀ-ਹਰਫ਼ੀਆਂ ਦਰਜ ਕੀਤੀਆਂ ਗਈਆਂ ਹਨ।

ਸੀ-ਹਰਫ਼ੀ ਵਿਚ ਵੀ ਪ੍ਰੀਤ ਦਾ ਲਗਣਾ, ਇਸ ਦਾ ਪ੍ਰਗਟਾਉ, ਵਿਛੋੜੇ ਤੇ ਬਿਰਹਾ ਦੀ ਤੜਪ ਤੇ ਵਸਲ ਜਾਂ ਮਿਲਾਪ ਲਈ ਤਰਲੇ ਹੁੰਦੇ ਹਨ। ਬੁਲ੍ਹੇ ਦੀ ਸੀ-ਹਰਫ਼ੀ ਸੌਇਮ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ :

ਅਲਫ਼—ਆਂਵਦਿਆਂ ਤੋਂ ਮੈਂ ਸਦਕੜੇ ਹਾਂ,
ਜੀਮ ਜਾਂਦਿਆਂ ਤੋਂ ਸਿਰ ਵਾਰਨੀ ਹਾਂ।

---

[1] ਪ੍ਰੇਮ ਸਿੰਘ ਜ਼ਰਗਰ ਕਸੂਰੀ : ਕਾਫ਼ੀਆਂ ਬੁਲ੍ਹੇ ਸਾਹ, ਸੇਵਕ ਮਸ਼ੀਨ ਪ੍ਰੈਸ, ਲਾਹੌਰ।

ਇਹ ਅੱਧ ਵਿਚ 'ਕਾਫ਼' ਤੇ ਜਾ ਕੇ ਅਧੂਰੀ ਰਹਿ ਗਈ ਹੈ। ਸੰਪਾਦਕ ਵੱਲੋਂ ਅੰਤ ਉੱਤੇ ਨੋਟ ਦਿੱਤਾ ਗਿਆ ਹੈ ਕਿ "ਇਸ ਸੀ-ਹਰਫ਼ੀ ਨੂੰ ਲੱਭਣ ਲਈ ਬੇਅੰਤ ਕੋਸ਼ਿਸ਼ ਕੀਤੀ ਕਿ ਕਿਸੇ ਉਪਰਾਲੇ ਪੂਰਨ ਛੱਪ ਸਕੇ, ਪਰੰਤੂ ਅਸਫਲ ਰਿਹਾ। ਇਸ ਲਈ ਇਥੇ ਹੀ ਖਿਮਾ ਮੰਗਦਾ ਹਾਂ।" (ਪ੍ਰੇਮ ਸਿੰਘ ਜ਼ਰਗਰ ਕਸੂਰੀ)।

## ਅਠਵਾਰਾ

ਅਠਵਾਰਾ ਜਾਂ ਸਤਵਾਰਾ ਵੀ ਪੰਜਾਬੀ ਲੋਕ ਸਾਹਿਤ ਦਾ ਪੁਰਾਣਾ ਕਾਵਿ-ਰੂਪ ਹੈ। ਇਹ ਹਫ਼ਤੇ ਦੇ ਸੱਤਾਂ ਦਿਹਾੜਿਆਂ ਨੂੰ ਮੁੱਖ ਰਖ ਕੇ ਰਚਿਆ ਜਾਂਦਾ ਹੈ। ਡਾ. ਮੋਹਨ ਸਿੰਘ ਅਨੁਸਾਰ ਸੀ-ਹਰਫ਼ੀ ਦਾ ਹਰ ਬੰਦ ਕੁਲ-ਹਰਫ਼ੀ ਵਿਚੋਂ ਇਕ ਇਕ ਨਾਲ ਵਾਰੀ ਵਾਰੀ ਸ਼ੁਰੂ ਹੁੰਦਾ ਹੈ। ਇਉਂ ਹੀ ਅਠਵਾਰਾ ਜਾਂ ਸਤਵਾਰਾ ਦਿਨਾਂ ਦਿਆਂ ਨਾਵਾਂ ਨਾਲ ਸ਼ੁਰੂ ਹੁੰਦਾ ਹੈ। ਫਿਰ ਮੁੜ ਕੇ ਐਤਵਾਰ ਨਾਲ ਬੰਦਾਂ ਨੂੰ ਮੁਕਾਣ ਕਰ ਕੇ ਸਤੇ ਦੇ ਅੱਠ ਦਿਨ ਬਣ ਜਾਂਦੇ ਹਨ। ਬਾਵਨ ਅੱਖਰੀ ਸੀ-ਹਰਫ਼ੀ ਦੀ ਵੱਡੀ ਭੈਣ ਹੈ। ਕਬੀਰ ਦਾ ਸਤਵਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਨੇ ਵੀ ਇਕ ਸਤਵਾਰਾ ਰਚਿਆ ਸੀ, ਜਿਹੜਾ ਪੰਨਾ 778 ਉੱਤੇ ਇਸ ਤਰ੍ਹਾਂ ਸ਼ੁਰੂ ਹੁੰਦਾ ਹੈ :

ਆਦਿਤ ਵਾਰਿ ਆਦਿ ਪੁਰਖ ਹੈ ਸੋਈ,
ਆਪੇ ਵਰਤੈ ਅਵਰ ਨ ਕੋਈ।

ਬੁਲ੍ਹੇ ਸ਼ਾਹ ਦਾ ਅਠਵਾਰਾ ਛਪੇ ਹੋਏ ਮਜਮੂਇਆਂ ਵਿਚ ਮਿਲਦਾ ਹੈ। ਇਹ ਛਨਿਛਰਵਾਰ ਨਾਲ ਸ਼ੁਰੂ ਹੁੰਦਾ ਹੈ ਅਤੇ ਜੁਮੇ ਤੇ ਮੁੱਕਦਾ ਹੈ। ਪਹਿਲਾ ਬੰਦ ਇਸ ਪ੍ਰਕਾਰ ਹੈ : (ਬਣਤ ਹੈ : ਅ ਅ ੲ ੲ ੲ ੲ ਸ ਕ ਕ ਕ ਕ ਸ)

ਛਨਿਛਰ ਵਾਰ ਉਤਾਵਲੇ ਵੇਖ ਸਜਨ ਦੀ ਸੋ,
ਅਸਾਂ ਮੁੜ ਘਰ ਫੇਰ ਨਾ ਆਵਣਾ ਜੋ ਹੋਣੀ ਹੋਗ ਸੋ ਹੋ।

ਮੁਸਲਮਾਨ ਕਵੀ ਐਤ, ਸੋਮ ਜਾਂ ਪੀਰ, ਮੰਗਲ ਬੁੱਧ, ਜੁਮੇਰਾਤ, ਜੁਮਾਂ ਤੇ ਛਨਿਛਰਵਾਰ ਲਿਖਦੇ ਹਨ ਅਤੇ ਹਿੰਦੂ ਅਦਿਤਵਾਰ, ਸੋਮਵਾਰ, ਮੰਗਲ, ਬੁਧ, ਵੀਰਵਾਰ ਜਾਂ ਬ੍ਰਹਸਪਤ, ਸ਼ੁਕਰਵਾਰ ਤੇ ਸ਼ਨੀਵਾਰ (ਛਨਿਛਰਵਾਰ) ਕਰਕੇ ਅੰਕਿਤ ਕਰਦੇ ਹਨ।

## ਬਾਰਾਮਾਹ

'ਬਾਰਾਮਾਹ' ਵੀ ਪੰਜਾਬੀ ਦਾ ਪੁਰਾਣਾ ਕਾਵਿ ਰੂਪ ਹੈ। ਇਹ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਵੀ ਮੌਜੂਦ ਸੀ। ਆਮ ਖ਼ਿਆਲ ਹੈ ਕਿ ਪ੍ਰਸਿੱਧ ਫ਼ਾਰਸੀ ਕਵੀ ਮਸਊਦ ਸਾਅਦ ਸੁਲੇਮਾਨ (1047-1122 ਈ.) ਨੇ ਸਭ ਤੋਂ ਪਹਿਲਾਂ ਬਾਰਾਮਾਹ ਫ਼ਾਰਸੀ ਵਿਚ ਰਚਿਆ। ਉਸ ਨੇ 30 ਦਿਨਾਂ ਅਤੇ ਸਤਵਾਰਾ ਦੀ ਕਵਿਤਾ ਵੀ ਰਚੀ ਹੈ। ਮਹੀਨੇ ਈਰਾਨੀ ਲਏ ਹਨ। ਇਸ਼ ਵਿਚ ਬਹੁ-ਰੰਗੀ, ਬਹੁ-ਭਾਂਤੀ ਤੇ ਬਹੁ-ਰਸੀ ਪ੍ਰਕ੍ਰਿਤੀ-ਚਿੱਤ੍ਰਣ ਹੁੰਦਾ ਹੈ, ਕਿਉਂਕਿ ਕਵਿਤਾ ਦਾ ਕੁਦਰਤ ਤੇ ਪ੍ਰੀਤ ਨਾਲ ਡੂੰਘਾ ਸੰਬੰਧ ਹੈ। ਬਾਰਾਮਾਹ ਵਿਚ ਕਵਿਤਾ, ਕੁਦਰਤ ਤੇ ਮੁਹੱਬਤ ਦਾ ਸੰਜੋਗ ਹੁੰਦਾ ਹੈ। ਵਿਜੋਗ ਜਾਂ ਵਿਛੋੜੇ ਤੋਂ ਗੱਲ ਟੁਰ ਕੇ ਅੰਤ ਮਿਲਾਪ ਜਾਂ ਸੰਜੋਗ ਉੱਤੇ ਜਾ ਕੇ ਮੁੱਕਦੀ ਹੈ। ਆਮ ਬਾਰਾਮਾਹ ਚੇਤ ਮਹੀਨੇ ਤੋਂ ਸ਼ੁਰੂ ਹੋ ਕੇ ਫੱਗਣ ਤੇ ਜਾ ਮੁੱਕਦੇ ਹਨ। ਬੁਲ੍ਹੇ

ਦਾ ਬਾਰਾਮਾਹ 'ਅੱਸੂ' ਮਹੀਨੇ ਤੋਂ ਸ਼ੁਰੂ ਹੁੰਦਾ ਹੈ।

ਸੰਸਕ੍ਰਿਤ ਵਿਚ ਇਸ ਦਾ ਬਦਲ 'ਖਟ-ਰਿਤੂ ਵਰਣਨ' ਹੈ। ਜਾਇਸੀ ਨੇ 'ਪਦਮਾਵਤ' ਵਿਚ 'ਖਟ-ਰਿਤੂ ਵਰਣਨ' ਲਈ ਬਾਰਾਮਾਸ ਦਾ ਆਸਰਾ ਲਿਆ ਹੈ। ਇਹ ਅਸਾੜ੍ਹ ਤੋਂ ਜੇਠ ਤਕ ਦਾ ਹੈ।

ਅਪਭ੍ਰੰਸ਼ ਵਿਚ ਸਭ ਤੋਂ ਪੁਰਾਣਾ ਬਾਰਾਮਾਹ 'ਧਰਮ ਸੂਰੀ ਸਤੁਤੀ' ਹੈ। ਅੰਤ ਵਿਚ ਇਸ ਦਾ ਨਾਮ 'ਬਾਰਹ ਨਾਵਉ' ਵੀ ਦਿੱਤਾ ਹੈ।

ਹਿੰਦੀ ਵਿਚ ਸਭ ਤੋਂ ਪੁਰਾਣਾ ਬਾਰਮਾਸਾ 'ਪਦਮਾਵਤ' ਵਿਚ ਮਿਲਦਾ ਹੈ। ਕਹਿੰਦੇ ਹਨ, ਰੀਂਗ ਭਟ ਨੇ ਵੀ ਇਕ ਬਾਰਾਮਾਸਾ ਰਚਿਆ ਸੀ। ਕੇਸ਼ਵ ਦਾਸ ਸੁੰਦਰ ਦਾਸ, ਨੰਦ ਦਾਸ, ਸੈਨਾਪਤਿ, ਬਿਹਾਰੀ ਤੇ ਬ੍ਰਿੰਦ ਦੇ ਬਾਰਾਮਾਸੇ ਵੀ ਮਿਲਦੇ ਹਨ।

ਉਰਦੂ ਦਾ ਪਹਿਲਾ ਬਾਰਾਮਾਹਾ ਮੁਹੰਮਦ ਅਫ਼ਜ਼ਲ ਪਾਨੀਪਤੀ (ਮ੍ਰਿਤੂ 1626 ਈ.) ਦਾ ਮਿਲਦਾ ਹੈ। ਇਹ ਫ਼ਾਰਸੀ ਰੰਗ ਵਿਚ ਹੈ। 'ਮਾਧਵਾਨੱਲ ਕਾਮਕੰਦਲਾ' ਕਿੱਸਿਆਂ ਵਿਚ ਬਾਰਾਮਾਹੇ ਲਿਖੇ ਹੋਏ ਹਨ। ਪੰਜਾਬ ਵਿਚ ਸੋਲ੍ਹਵੀਂ ਸਦੀ ਦੇ ਬਾਰਾਮਾਹੇ ਵੀ ਮਿਲਦੇ ਹਨ। ਅੰਗ੍ਰੇਜ਼ੀ ਦੇ 'ਸ਼ੈਪਹਰਡ ਕੈਲੰਡਰ' ਬਾਰਾਮਾਹ ਦੇ ਹੀ ਦੂਜੇ ਰੂਪ ਹਨ।

ਗੁਰੂ ਨਾਨਕ ਦਾ ਬਾਰਾਮਾਹ ਤੁਖਾਰੀ ਰਾਗ ਵਿਚ ਹੈ ਅਤੇ ਗੁਰੂ ਅਰਜਨ ਦੇਵ ਜੀ ਦਾ ਰਾਗ ਮਾਝ ਵਿਚ ਹੈ। ਗੁਰੂ ਨਾਨਕ ਨੇ ਛੰਦ ਤੇ ਬਾਰਾਮਾਹ ਨੂੰ ਇਕੱਠਾ ਕੀਤਾ। ਹਰੀਦਾਸ ਨੇ ਆਦਿ ਗ੍ਰੰਥ ਦੇ ਨਮੂਨੇ ਤੇ ਇਕ ਬਾਰਾਮਾਹ ਰਚਿਆ, ਜਿਹੜਾ ਚੇਤ ਤੋਂ ਆਰੰਭ ਹੁੰਦਾ ਹੈ।

ਸੂਫ਼ੀ ਕਵੀਆਂ ਵਿਚੋਂ ਅਲੀ ਹੈਦਰ, ਬੁਲ੍ਹੇ ਸ਼ਾਹ, ਵਜ਼ੀਦ ਤੇ ਫ਼ਰਦ ਫ਼ਕੀਰ ਨੇ ਬਾਰਾਮਾਹੇ ਰਚੇ ਹਨ।

ਕਿੱਸਾਕਾਰਾਂ ਵਿਚੋਂ ਹਾਫ਼ਜ ਬਰਖ਼ੁਰਦਾਰਠਰ ਨੇ ਡਿਉਢ ਵਿਚ ਇਕ ਬਾਰਾਮਾਹ ਲਿਖਿਆ ਹੈ, ਜਿਵੇਂ :

ਚੜ੍ਹਦੇ ਚੇਤ ਬਾਗ਼ ਬਹਾਰਾਂ,
ਰਸਿਆ ਰੰਗ ਸੂਹਾ ਗੁਲਜ਼ਾਰਾਂ,
ਲਈਆਂ ਦਿਲਬਰ ਪਕੜ ਮੁਹਾਰਾਂ,
ਕਰ ਕਰ ਮਿੰਨਤਾਂ ਅਰਫ਼ ਗੁਜ਼ਾਰਾਂ,
ਜਾਉ ਨ ਜਾਨੀਆਂ।

ਅਠਾਰ੍ਹਵੀਂ ਤੇ ਉਨ੍ਹੀਵੀਂ ਸਦੀ ਵਿਚ ਬਾਰਾਮਾਹ ਬਹੁਤ ਹੀ ਪ੍ਰਚੱਲਤ ਤੇ ਲੋਕ-ਪ੍ਰਿਯ ਬਣ ਗਿਆ ਸੀ। ਸ. ਪਿਆਰਾ ਸਿੰਘ ਪਦਮ ਨੇ ਆਪਣੇ ਸੰਗ੍ਰਹਿ 'ਬਾਰਾਮਾਹੇ' ਵਿਚ ਸੌ ਤੋਂ ਉਪਰ ਬਾਰਾਮਾਹੇ ਦਿੱਤੇ ਹਨ।

ਬੁਲ੍ਹੇ ਦਾ ਬਾਰਾਮਾਹ ਵੀ ਡਿਉਢ ਵਿਚ ਹੈ। ਅੱਸੂ ਮਹੀਨੇ ਤੋਂ ਇਸ ਪ੍ਰਕਾਰ ਸ਼ੁਰੂ ਹੁੰਦਾ ਹੈ। ਪਹਿਲਾਂ ਦੋਹਰਾ ਦਿੱਤਾ ਗਿਆ ਹੈ :

ਅਸੂ ਲਿਖੂੰ ਸੰਦੇਸਵਾਂ ਵਾਚੇ ਮੋਰਾ ਪੀ,
ਗਮਨ ਕੀਆ ਤੁਮ ਕਾਹੇ ਕੋ ਜੋ ਕਲਮਲ ਆਇਆ ਜੀ।
ਅਸੂ ਅਸਾਂ ਤੁਸਾਡੀ ਆਸ, ਸਾਡੀ ਜਿੰਦ ਤੁਸਾਡੇ ਪਾਸ,

ਜਿਗਰ ਮੁੱਢ ਪਰੇਮ ਦੀ ਲਾਸ, ਦੁਖਾਂ ਹੱਡ ਸੁਕਾਏ ਆਸ,
ਸੂਲਾਂ ਸਾੜੀਆਂ ।

ਭਾਦੋਂ ਮਹੀਨੇ ਤੇ ਜਾ ਕੇ ਇਹ ਮੁੱਕਦਾ ਹੈ। ਬੁਲ੍ਹਾ ਕਹਿੰਦਾ ਹੈ ਕਿ ਉਸ ਨੂੰ ਅਖ਼ੀਰ ਸੱਚੇ ਸਾਹਿਬ ਦਾ ਸੰਜੋਗ ਪ੍ਰਾਪਤ ਹੋ ਗਿਆ ਅਤੇ ਉਸ ਦੇ ਮੁਰਸ਼ਿਦ ਸ਼ਾਹ ਇਨਾਇਤ ਨੇ ਉਸ ਨੂੰ ਘਟ ਘਟ ਵਿਚ ਪ੍ਰਭੂ ਲਖਾ ਦਿੱਤਾ ਹੈ ਤੇ ਉਸ ਦੀ ਅਖ਼ੀਰਲੀ ਉਮਰੇ ਪੂਰੀ ਤਸੱਲੀ ਹੋ ਗਈ ਹੈ। ਸ਼ਹੁ ਬਿਨਾਂ ਬੁਲ੍ਹੇ ਨੂੰ ਕੁਝ ਨਹੀਂ ਭਾਉਂਦਾ।

ਆ ਹੁਣ ਭਾਦੋਂ ਜਾਗ ਜਗਾਇਆ,
ਸਾਹਿਬ ਕੁਦਰਤ ਸੇਤੀ ਆਇਆ,
ਹਰ ਹਰ ਦੇ ਵਿਚ ਆਪ ਸਮਾਇਆ,
ਸ਼ਾਹ ਇਨਾਇਤ ਆਪ ਲਖਾਇਆ,
ਤਾਂ ਮੈਂ ਲਖਿਆ ।
'ਆਖਰ ਉਮਰੇ ਹੋਈ ਤਸੱਲਾ, ਪਲ ਪਲ ਮੰਗਣ ਨੈਣ ਤਜੱਲਾ ।
ਜੋ ਕੁਝ ਹੋਸੀ ਕਰਸੀ ਅੱਲਾ, ਬੁਲ੍ਹਾ ਸ਼ਹੁ ਬਿਨ ਕੁਝ ਨਾ ਭੱਲਾ ।
ਪਰੇਮ ਰਸ ਚਾਖਿਆ ।

ਇਨ੍ਹਾਂ ਤੋਂ ਛੁੱਟ ਬੁਲ੍ਹੇ ਨੇ 49 ਦੋਹੜੇ ਤੇ 40 ਗੰਢਾਂ ਵੀ ਰਚੀਆਂ ਹਨ। ਦੋਹੜਿਆਂ ਵਿਚ ਫੁਟਕਲ ਵਿਚਾਰ ਹਨ ਅਤੇ ਕਈ ਇਕ ਸਮਾਜ਼ਿਕ ਕੁਰੀਤੀਆਂ, ਰਾਜਸੀ ਘਟਨਾਵਾਂ ਅਤੇ ਮਜ਼ਹਬੀ ਪਾਖੰਡਾਂ ਵੱਲ ਸੰਕੇਤ ਕੀਤੇ ਹਨ, ਜਿਵੇਂ :

ਬੁਲ੍ਹਿਆ ਧਰਮਸ਼ਾਲਾ ਧੜਵਾਈ ਰਹਿੰਦੇ,
ਠਾਕੁਰ ਦੁਆਰੇ ਠੱਗ ।
ਵਿਚ ਮਸੀਤਾਂ ਕੁਸੱਤੀਹੇ ਰਹਿੰਦੇ,
ਆਸ਼ਕ ਰਹਿਣ ਅਲੱਗ ।

ਅਤੇ :

ਬੁਲ੍ਹਿਆ ਮੁੱਲਾਂ ਅਤੇ ਮਸ਼ਾਲਚੀ ਦੋਹਾਂ ਇਕੋ ਚਿੱਤ,
ਲੋਕਾਂ ਕਰਕੇ ਚਾਨਣਾ ਆਪ ਅੰਨ੍ਹੇਰੇ ਨਿੱਤ ।

ਅਤੇ :

ਬੁਲ੍ਹਿਆ ਜੇ ਤੂੰ ਗ਼ਾਜ਼ੀ ਬਣਨਾ ਏ ਲਕ ਬੰਨ੍ਹ ਤਲਵਾਰ,
ਪਹਿਲੋਂ ਰੰਘੜ ਮਾਰ ਕੇ ਪਿਛੋਂ ਕਾਫ਼ਰ ਮਾਰ ।

ਕਸੂਰ ਵਿਚ ਹੁੰਦੀ ਸਖ਼ਤੀ ਵੱਲ ਇਸ਼ਾਰਾ ਕੀਤਾ ਹੈ। ਕਸੂਰ ਬੇਦਸਤੂਰਾ ਹੈ। ਉਥੇ ਕੋਈ ਪੁੰਨ ਦਾਨ ਨਹੀਂ ਹੁੰਦਾ ਤੇ ਨਾ ਕੋਈ ਦਸਤੂਰ ਹੀ ਲਾਗੂ ਹੈ :

ਬੁਲ੍ਹਾ ਕਸਰ ਨਾਮ ਕਸੂਰ ਹੈ ਉਥੇ ਮੂੰਹੋਂ ਨਾ ਸਕਣ ਬੋਲ ।
ਉਥੇ ਸੱਚੇ ਗਰਦਨ ਮਾਰੀਏ, ਉਥੇ ਝੂਠੇ ਕਰਨ ਕਲੋਲ ।

ਹੋਰ ਵੇਖੋ :

ਬੁਲ੍ਹਿਆ ਕਸੂਰ ਬੇਦਸਤੂਰ ਉਥੇ ਜਾਣਾ ਬਣਿਆ ਜ਼ਰੂਰ ।

ਨਾ ਕੋਈ ਪੁੰਨ ਨਾ ਦਾਨ ਹੈ, ਨਾ ਕੋਈ ਲਾਗ ਦਸਤੂਰ।

**ਗੰਢਾਂ**

ਮਾਂ ਪਿਉ ਤੇਰੇ ਗੰਢੀਂ ਪਾਈਆਂ, ਅਜੇ ਨਾ ਤੈਨੂੰ ਸੁਰਤਾਂ ਆਈਆਂ।

ਵਿਆਹ ਦੇ ਸ਼ਗਨ ਵਜੋਂ ਗੰਢਾਂ ਲਿਖੀਆਂ ਜਾਂਦੀਆਂ ਹਨ। ਇਨ੍ਹਾਂ ਵਿਚ ਕਾਜ ਰਚਾਉਣ, ਸਾਹਾ ਸੋਧਣ, ਜੰਞ ਆਉਣ ਤੇ ਵਹੁਟੀ ਦੇ ਸ਼ਹੁ (ਲਾੜੇ) ਨਾਲ ਸਿਧਾਉਣ ਬਾਰੇ ਸੰਕੇਤ ਕੀਤੇ ਜਾਂਦੇ ਹਨ। ਇਹ ਵੀ ਪੰਜਾਬੀ ਦਾ ਲੋਕ-ਪ੍ਰਿਯ ਕਾਵਿ-ਰੂਪ ਹੈ। ਬੁਲ੍ਹੇ ਨੇ 40 ਗੰਢਾਂ ਰਚੀਆਂ ਹਨ ਜਿਸ ਵੱਲ ਉਹ ਪਹਿਲੀ ਗੰਢ ਵਿਚ ਹੀ ਇਸ਼ਾਰਾ ਕਰਦਾ ਹੈ। ਇਹ ਚਾਰ ਚਾਰ ਤੁਕਾਂ ਦਾ ਇਕ ਇਕ ਬੰਦ ਹੈ। ਪਹਿਲੀ ਤੇ ਅਖ਼ੀਰਲੀ ਗੰਢ ਅੱਠ ਅੱਠ ਤੁਕਾਂ ਦੀ ਹੈ। ਪਹਿਲੀ ਗੰਢ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ :

ਕਹੋ ਸੁਰਤੀ ਗਲ ਕਾਜ ਦੀ, ਮੈਂ ਗੰਢਾਂ ਕੀਤੀਆਂ ਪਾਊਂ।<br>
ਸਾਹੇ ਤੇ ਜੰਞ ਆਵਸੀ, ਹੁਣ ਚਾਹਲੀ ਗੰਢ ਘਤਾਊਂ।

ਸੂਫ਼ੀ ਗੰਢ ਤੋਂ ਜੰਞ ਦੇ ਇਸ ਸੰਸਾਰ ਵਿਚ ਆਉਣ ਅਤੇ ਇਥੇ ਚੰਗੇ ਕਰਮਾਂ ਦਾ ਦਾਜ ਇਕੱਤਰ ਕਰਨ ਅਤੇ ਅਖ਼ੀਰ ਸ਼ਹੁ ਦੇ ਦੇਸ (ਸਾਹੁਰੇ) ਜਾਣ ਦੇ ਭਾਵਾਂ ਨੂੰ ਪ੍ਰਗਟਾਉਣ ਦਾ ਕੰਮ ਲੈਂਦੇ ਹਨ, ਜਿਵੇਂ :

ਗੰਢ ਪਹਿਲੀ ਨੂੰ ਖੋਲ੍ਹ ਕੇ ਮੈਂ ਬੈਠੀ ਬਰਲਾਵਾਂ।<br>
ਓੜਕ ਜਾਵਣ ਜਾਵਣਾ ਹੁਣ ਮੈਂ ਦਾਜ ਰੰਗਾਵਾਂ।

40ਵੀਂ ਗੰਢ ਵਿਚ (ਜਿਵੇਂ ਕਿ ਅਸੀਂ ਸ਼ੁਰੂ ਵਿਚ ਦੱਸ ਆਏ ਹਾਂ) ਬੁਲ੍ਹੇ ਨੇ ਆਪਣਾ ਅਸਲ ਨਾਮ ਵੀ ਦਿੱਤਾ ਹੈ :

ਹੁਣ ਇੰਨਅੱਲਾਹ ਆਖਕੇ ਤੁਮ ਕਰੋ ਦੁਆਈਂ।<br>
ਪੀਆ ਹੀ ਸਭ ਹੋ ਗਿਆ ਅਬਦੁਲਾ ਨਾਹੀਂ।

# ਰਚਨਾ ਦੇ ਭਾਵ

ਬੁਲ੍ਹੇ ਸ਼ਾਹ ਕਾਦਰੀ ਸੂਫ਼ੀ ਕਵੀ ਸੀ। ਉਸ ਨੇ ਸੂਫ਼ੀ ਮੱਤ ਦੇ ਭਾਵਾਂ ਨੂੰ ਆਪਣੀ ਕਵਿਤਾ ਰਾਹੀਂ ਪ੍ਰਗਟ ਕੀਤਾ। ਸੂਫ਼ੀ ਮੱਤ ਦੇ ਨਿਕਾਸ ਸਮੇਂ ਪ੍ਰਚੱਲਤ ਕੀਤੇ ਰਹੱਸਵਾਦੀ ਸਿੱਧਾਂਤ ਕੁਰਾਨ ਸ਼ਰੀਫ਼ ਵਿਚੋਂ ਲਏ ਗਏ।[1]

ਲਾਜਵੰਤੀ ਰਾਮਾਕ੍ਰਿਸ਼ਨਾ[2] ਇਸ ਦੀ ਪ੍ਰੋੜ੍ਹਤਾ ਇਨ੍ਹਾਂ ਸ਼ਬਦਾਂ ਵਿਚ ਕਰਦੀ ਹੈ :

"ਬੁਲ੍ਹੇ ਸ਼ਾਹ ਦੇ ਅੰਤ੍ਰੀਵ ਹਿਰਦੇ ਦੇ ਨਜ਼ਾਰੇ ਇਸਲਾਮੀ ਰੰਗ ਵਿਚ ਰੰਗੇ ਹੋਏ ਸਨ। ਉਹ ਆਪਣੇ ਨਜ਼ਾਰੇ ਨੂੰ ਰਵਾਇਤ ਢੰਗ ਨਾਲ ਹਜ਼ਰਤ ਰਸੂਲ ਦੀ ਉਪਮਾ ਦੁਆਰਾ ਅਤੇ ਕੁਰਾਨ ਸ਼ਰੀਫ਼ ਦੀਆਂ ਆਇਤਾਂ ਸਦਕਾ ਰੂਪਮਾਨ ਕਰਦਾ ਹੋਇਆ ਗਾਉਂਦਾ ਹੈ।" ਇਹੋ ਸਿੱਧਾਂਤ ਬੁਲ੍ਹੇ ਦੀ ਕਵਿਤਾ ਵਿਚ ਸਪੱਸ਼ਟ ਤੌਰ ਤੇ ਮਿਲਦੇ ਹਨ। ਇਨ੍ਹਾਂ ਸਿੱਧਾਂਤਾਂ ਨੂੰ ਅਸੀਂ ਇਥੇ ਸੰਖਿਪਤ ਰੂਪ ਵਿਚ ਦਿੰਦੇ ਹਾਂ ਤਾਂ ਜੋ ਪਾਠਕ ਬੁਲ੍ਹੇ ਦੇ ਭਾਵਾਂ ਨੂੰ ਸਹਿਜੇ ਹੀ ਸਮਝ ਸਕਣ।

(ੳ) ਰਬ ਸਾਡੇ ਅੰਦਰ ਹੈ। ਇਸ ਦੀ ਭਾਲ ਅੰਤਰਮੁੱਖੀ ਹੋਣੀ ਚਾਹੀਦੀ ਹੈ, ਬਾਹਰਮੁੱਖੀ ਨਹੀਂ। ਕੁਰਾਨ ਵਿਚ (2 : 182) ਆਉਂਦਾ ਹੈ : "ਮੈਂ ਆਦਮੀ ਸਿਰਜਿਆ; ਮੈਨੂੰ ਉਸ ਦੇ ਦਿਲ ਦੀਆਂ ਸ਼ੁਭ ਕਾਮਨਾਵਾਂ ਦਾ ਇਲਮ ਹੁੰਦਾ ਹੈ; ਮੈਂ ਉਸ ਦੀ ਸ਼ਾਹ-ਰੱਗ ਤੋਂ ਵੀ ਉਸ ਦੇ ਨੇੜੇ ਹਾਂ।"

ਬੁਲ੍ਹਾ ਕਹਿੰਦਾ ਹੈ :

ਘਰ ਵਿਚ ਪਾਇਆ ਮਹਿਰਮ ਯਾਰ,
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਉਸ ਹਰ ਵੇਲੇ ਸਾਡੇ ਕੋਲ ਰਹਿੰਦਾ ਹੈ :

ਉਹ ਕੋਲ ਤੇਰੇ ਨਿਤ ਰਹਿੰਦਾ ਏ,
ਨਾਲੇ ਨਹਨ ਅਕਰਬ ਕਹਿੰਦੇ ਏ।

ਕੁਰਾਨ ਸ਼ਰੀਫ਼ ਵਿਚ ਇਹ ਵੀ ਆਉਂਦਾ ਹੈ (2 : 142) ਕਿ "ਅੱਲਾ ਪੂਰਬ ਵੱਲ ਵੀ ਹੈ ਅਤੇ ਪੱਛਮ ਵੱਲ ਵੀ। ਉਹ ਆਪਣੇ ਹੁਕਮ ਤੇ ਰਜ਼ਾ ਨਾਲ ਜਿਸ ਨੂੰ ਚਾਹੇ ਸੱਚੇ ਤੇ ਸਿਧੇ ਰਸਤੇ ਪਾਉਂਦਾ ਹੈ।"

ਬੁਲ੍ਹਾ ਇਸੇ ਖ਼ਿਆਲ ਨੂੰ ਇਸ ਤਰ੍ਹਾਂ ਅੰਕਿਤ ਕਰਦਾ ਹੈ :

---

[1] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 42-48.

[2] ਲਾਜਵੰਤੀ ਰਾਮਾਕ੍ਰਿਸ਼ਨਾ : ਪੰਜਾਬੀ ਸੂਫ਼ੀ ਪੋਇਟਸ।

ਜਿਤ ਵਲ ਦੇਖਾਂ ਦਿਸਦਾ ਓਹੀ,
ਕਸਮ ਉਸੇ ਦੀ, ਹੋਰ ਨਾ ਕੋਈ।

ਉਸ ਦਾ ਵਸੀਲਾ ਮੁਰਸ਼ਿਦ ਤੇ ਮੁਹੰਮਦ ਹੈ। ਉਸੇ ਦਾ ਫ਼ਜ਼ਲ ਉਹ ਮੰਗਦਾ ਹੈ :

ਫ਼ਜ਼ਲ ਤੇਰਾ ਦਰਕਾਰ ਅਸਾਨੂੰ,
ਹਰ ਵੇਲੇ ਹਰ ਹੀਲੇ।
ਪਾਕ ਰਸੂਲ ਮੁਹੰਮਦ ਸਾਹਿਬ,
ਮੇਰੇ ਖਾਸ ਵਸੀਲੇ।

(ਅ) ਕੁਰਾਨ ਅਨੁਸਾਰ ਅੱਲ੍ਹਾ ਦਾ ਨੂਰ ਵੀ ਚਵਾਂ ਪਾਸੇ ਪਸਰਿਆ ਹੋਇਆ ਹੈ। ਅੱਲ੍ਹਾ ਹੀ ਅਰਸ਼ ਤੇ ਫਰਸ਼ ਦਾ ਨੂਰ ਹੈ। ਇਹ ਨੂਰ ਉਸ ਨੂੰ ਪ੍ਰਗਟ ਹੁੰਦਾ ਹੈ, ਜਿਸ ਉੱਤੇ ਉਸ ਦੀ ਬਖ਼ਸ਼ਿਸ਼ ਹੋਵੇ। ਜਿਸ ਨੂੰ ਉਹ ਨੂਰ ਨਹੀਂ ਬਖ਼ਸ਼ਦਾ, ਉਸ ਨੂੰ ਕਿਧਰੋਂ ਵੀ ਨੂਰ ਨਹੀਂ ਲੱਭਦਾ (ਕੁਰਾਨ : 24 : 35), ਸਾਡੀ ਦਿੱਬ ਦ੍ਰਿਸ਼ਟੀ ਤੋਂ ਹੀ ਅੱਲ੍ਹਾ ਦਾ ਨੂਰ ਪ੍ਰਗਟ ਹੁੰਦਾ ਹੈ।

ਮਨਸੂਰ ਅਨੁਸਾਰ ਵੀ "ਸਾਰੇ ਹੀ ਪੈਗ਼ੰਬਰਾਂ ਦੇ ਗਿਆਨ—ਚਰਾਗ਼ ਉਸ ਅੱਲਾ ਦੇ ਨੂਰ ਨਾਲ ਹੀ ਜਗਮਗਾਉਂਦੇ ਹਨ। ਉਸ ਨੂਰ ਤੋਂ ਹੀ ਸਾਰੇ ਨੇਤਰ ਜੋਤ ਪ੍ਰਾਪਤ ਕਰਦੇ ਹਨ।" ਬੁਲ੍ਹਾ ਵੀ ਉਸੇ ਨੂਰ ਦਾ ਉਪਾਸਕ ਤੇ ਲੋਚਕ ਹੈ। ਉਹ ਲਿਖਦਾ ਹੈ :

ਜਦੋਂ ਜ਼ਾਹਰ ਹੋਏ ਨੂਰ ਹੁਰੀਂ।
ਜਲ ਗਏ ਪਹਾੜ ਕੋਹ ਤੂਰ ਹੁਰੀਂ।
ਤਦੋਂ ਦਾਰ ਚੜ੍ਹੇ ਮਨਸੂਰ ਹੁਰੀਂ।

ਤੇ ਇਹ ਨੂਰ ਤੀਰਥਾਂ ਜਾਂ ਮੱਕੇ ਵਿਚ ਨਹੀਂ ਮਿਲਦਾ। ਇਹ ਨੂਰ ਰੱਬ ਦੀ ਜ਼ਾਤ ਦਾ ਜਲਵਾ ਹੈ ਜੋ ਨੂਰਾਂ ਦਾ ਨੂਰ ਹੈ :

ਨਾ ਰੱਬ ਤੀਰਥ ਨਾ ਰੱਬ ਮੱਕੇ,
ਜਿਨ ਪਾਇਆ ਤਿਨ ਨੂਰ ਅਨਵਾਰ,
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਬੁਲ੍ਹੇ ਦੇ ਦਿਲ ਅੰਦਰ ਉਹ ਜੋਤ ਜਗ ਚੁੱਕੀ ਸੀ, ਉਸ ਨੂੰ ਉਹ ਅੰਦਰ ਬਾਹਰ ਦਿਸ ਰਿਹਾ ਸੀ :

ਮਨ ਮੇਰੇ ਵਿਚ ਜੋਤ ਬਿਰਾਜੀ,
ਆਪੇ ਜ਼ਾਹਰ ਹਾਲ ਵਖਾਇਆ।

(ੲ) ਸੱਚੇ ਰੱਬ ਨਾਲ ਇਸ਼ਕ ਹਕੀਕੀ ਸੂਫੀ ਰਹੱਸਵਾਦ ਦਾ ਧੁਰਾ ਹੈ। ਇਹ ਭੇਤ ਬੁਲ੍ਹੇ ਸ਼ਾਹ ਨੇ ਆਪਣੇ ਮੁਰਸ਼ਿਦ ਪਾਸੋਂ ਪ੍ਰਾਪਤ ਕੀਤਾ। ਉਹ ਪਿਆਰੇ ਦੇ ਮੁੱਖੜੇ ਦਾ ਦਰਸ਼ਨ ਦੀਦਾਰ ਕਰਨਾ ਲੋੜਦੇ ਹਨ। ਕੁਰਾਨ ਸ਼ਰੀਫ਼ (2 : 109) ਵਿਚ ਇਸ ਬਾਰੇ ਇਉਂ ਸੰਕੇਤ ਆਉਂਦਾ ਹੈ :

"ਜਿਧਰ ਭੀ ਤਕੋ, ਉਧਰ ਹੀ ਰੱਬ ਦਾ ਮੁੱਖੜਾ ਨਜ਼ਰ ਆਵੇਗਾ।" ਅਜਿਹੀ ਰੱਬੀ ਸੁੰਦਰਤਾ ਦਾ ਪ੍ਰਗਟਾਵਾ ਪ੍ਰਭੂ ਦੀ ਮਿਹਰ ਦ੍ਰਿਸ਼ਟੀ ਸਦਕਾ ਹੀ ਹੁੰਦਾ ਹੈ। ਬੁਲ੍ਹਾ ਵੀ ਅਜਿਹੇ

ਮੁੱਖੜੇ ਦੇ ਵੇਖਣ ਦਾ ਵਣਜਾਰਾ ਹੈ। ਉਹ ਪ੍ਰੇਮ ਦੀ ਇਸੇ ਪਹਿਲੀ ਪੌੜੀ ਤੇ ਚੜ੍ਹਦਾ ਹੈ :

ਪਹਿਲੀ ਪੌੜੀ ਪ੍ਰੇਮ ਦੀ ਪੁਲ ਸਰਾਤੇ ਡੇਰਾ,
ਹਾਜੀ ਮੱਕੇ ਹੱਜ ਕਰੇਨ, ਮੈਂ ਮੁੱਖ ਵੇਖਾਂ ਤੇਰਾ,
ਆਈਂ ਇਨਾਇਤ ਕਾਦਰੀ, ਹੱਥ ਪਕੜੀਂ ਮੇਰਾ।

ਬੁਲ੍ਹਾ ਵੀ ਰੱਬ ਨੂਰ ਦੇ ਮਾਰਗ ਦਾ ਪਾਂਧੀ ਹੈ। ਉਹ ਅਜ਼ਲੀ ਸੁਹੱਪਣ ਦਾ ਵਣਜਾਰਾ ਹੈ :

ਲਗ ਗਏ ਅਨਹਦ ਬਾਣ ਪਿਆਰੇ।
ਛੁਟ ਗਏ ਦੁਨੀਆਂ ਦੇ ਕੂੜ ਪਸਾਰੇ।
ਅਸੀਂ ਮੁੱਖ ਦੇਖਣ ਦੇ ਵਣਜਾਰੇ।

ਉਸ ਦੇ ਹਿਰਦੇ ਅੰਦਰ ਕੇਵਲ ਸੱਚ ਦੀ ਜੋਤ ਜਗਦੀ ਦਿਸਦੀ ਹੈ। ਬੁਲ੍ਹੇ ਅਨੁਸਾਰ ਸੱਚ ਇਸ਼ਕ ਰੱਬੀ ਸੁੰਦਰਤਾ ਦਾ ਸੱਚਾ ਅਨੁਭਵ ਕਰਦਾ ਹੈ। ਉਸ ਦਾ ਇਸ਼ਕ ਪਾਕ, ਸਾਫ਼ ਤੇ ਪਵਿੱਤਰ ਹੈ। ਉਸ ਵਿਚ ਰੁਮਾਂਸ ਤੇ ਰਹੱਸਵਾਦ ਦਾ ਨਿਰੋਲ ਅਧਿਆਤਮਿਕ ਸੁਮੇਲ ਹੈ। ਬੁਲ੍ਹੇ ਦਾ ਅਧਿਆਤਮਿਕ ਰੁਮਾਂਸ ਹੀਰ ਰਾਂਝੇ ਦੇ ਦਰਦ ਰੰਞਾਣੇ ਬਿਰਹੋਂ ਰਾਹੀਂ ਪ੍ਰਗਟਦਾ ਹੈ ਅਤੇ ਉਸ ਦਾ ਰਹੱਸਵਾਦ ਮਸਤੀ ਤੇ ਹੋਸ਼ ਦੇ ਸਹਿਜ ਸਮਤੋਲ ਵਿਚ ਸੀਮਿਤ ਰਹਿੰਦਾ ਹੈ। ਇਸ ਤਰ੍ਹਾਂ ਉਹ ਆਪਣੇ ਪ੍ਰੀਤਮ ਨਾਲ ਰਲ ਇਕਮਿਕ ਹੋ ਜਾਂਦਾ ਹੈ :

ਬੁਲ੍ਹੇ ਸ਼ਾਹ ਤੇ ਸ਼ਾਹਾਂ ਦਾ ਮੁੱਖੜਾ ਘੁੰਗਟ ਖੋਲ੍ਹ ਵਖਾਈਂ।
ਆਪਣੇ ਸੰਗ ਰਲਾਈਂ ਪਿਆਰੇ, ਆਪਣੇ ਸੰਗ ਰਲਾਈਂ।

ਹੁਣ ਉਸ ਨੂੰ ਆਪਣੇ ਇਕੋ ਇਕ ਰਾਂਝੇ ਰੂਪੀ ਪ੍ਰਭੂ ਦੀ ਲੋੜ ਰਹਿ ਜਾਂਦੀ ਹੈ। ਇਹ ਨੇਹੁੰ ਉਸ ਦਾ ਅਜ਼ਲੀ ਤੇ ਸ਼ਾਹਦੀ ਹੈ, ਚੋਰੀ ਦਾ ਨਹੀਂ :

ਇਕ ਰਾਂਝਾ ਮੈਨੂੰ ਲੋੜੀਂਦਾ,
ਕੁਨ ਫੀਆ ਕੁਨ ਅੱਗੇ ਦੀਆਂ ਲਗੀਆਂ,
ਨੇਹੁੰ ਨਾ ਲਗਦਾ ਚੋਰੀ ਦਾ।

... ... ...

ਅਤੇ :

ਨੀ ਮੈਨੂੰ ਲਗੜਾ ਇਸ਼ਕ ਅੱਵਲ ਦਾ,
ਅੱਵਲ ਦਾ ਰੋਜ਼ ਅਜ਼ਲ ਦਾ।

ਇਨਾਇਤ ਸ਼ਾਹ ਨੇ ਬੁਲ੍ਹੇ ਨੂੰ ਇਸ ਅਮਲੀ ਰਹੱਸਵਾਦ ਵਿਚ ਢਾਲਿਆ, ਜਿਸ ਲਈ ਬੁਲ੍ਹੇ ਨੂੰ ਬਹੁਤ ਘਾਲ ਘਾਲਣੀ ਪਈ। ਔਖੀ ਘਾਟੀ ਚੜ੍ਹਨਾ ਪਿਆ, ਤਾਂ ਹੀ ਉਸ ਨੂੰ ਅੰਤਰੀਵ ਚਾਨਣ ਹੋਇਆ; ਤਾਂ ਹੀ ਉਸ ਨੇ ਰੱਬੀ ਅਮਰ ਨੂੰ ਪਛਾਣਿਆ :

ਜਿਸ ਨੂੰ ਚਾਟ ਅਮਰ ਦੀ ਹੋਵੇ,
ਸੋਈ ਅਮਰ ਪਛਾਣੇ।
ਇਸ ਇਸ਼ਕ ਦੀ ਔਖੀ ਘਾਟੀ,
ਜੋ ਚੜ੍ਹਿਆ ਸੋ ਜਾਣੇ।

(ਸ) ਬੁਲ੍ਹੇ ਸ਼ਾਹ ਨੇ ਆਪਣੇ ਪੀਰ ਨੂੰ ਰੀਝਾਉਣ ਲਈ ਨੱਚਣਾ ਤੇ ਗਾਉਣਾ ਵੀ ਸਿੱਖਿਆ। ਮਸਤੀ ਵਿਚ ਨੱਚਣਾ ਸੂਫ਼ੀ ਸਾਧਨਾ ਦਾ ਇਕ ਜ਼ਰੂਰੀ ਅੰਗ ਸਮਝਿਆ ਜਾਂਦਾ ਹੈ। ਇਸ ਨੂੰ ਸੂਫ਼ੀ ਸਰਕੂਲਰ ਡਾਂਸ (ਚਕ੍ਰ ਵਿਚ ਨਾਚ) ਵੀ ਕਹਿੰਦੇ ਹਨ। ਬੁਲ੍ਹੇ ਦੀ ਹਰ ਕਾਫ਼ੀ ਨਾਚ ਦੇ ਤਾਲਾਂ ਤੇ ਤੇਜ਼ ਰਵਾਨੀ ਨਾਲ ਗਾਈ ਜਾ ਸਕਦੀ ਹੈ। ਉਸ ਨੂੰ ਨੱਚਣ ਜਾਂ ਘੁੰਗਟ ਖੋਲ੍ਹਣ ਵਿਚ ਕੋਈ ਸੰਗ ਜਾਂ ਸ਼ਰਮ ਨਹੀਂ :

ਨੀ ਸਈਓ ਮੈਂ ਗਈ ਗਵਾਚੀ,
ਖੋਲ੍ਹ ਘੁੰਗਟ ਮੁੱਖ ਨਾਚੀ।

ਅਜਿਹੀ ਮਸਤੀ ਦਾ ਨਾਚ ਸ਼ਹੁ ਪਿਆਰਾ ਹੀ ਨਚਾ ਸਕਦਾ ਹੈ :

ਜਿਸ ਮੇਰੀ ਜਿੰਦ ਘੁੱਟੀ,
ਬੁਲ੍ਹਾ ਸ਼ਹੁ ਨੇ ਨਾਚ ਨਚਾਏ,
ਉਥੇ ਧੁਮ ਪਈ ਕਰੁਕੁੱਟੀ।

ਸਿਦਕੀ ਤੇ ਸੱਚਾ ਸੂਫ਼ੀ ਉਸੇ ਪਿਆਰੇ ਪ੍ਰਭੂ ਦੇ ਸ਼ੌਕ ਵਿਚ ਹੀ ਨੱਚਦਾ ਹੈ :

ਸ਼ਹੁ ਬੁਲ੍ਹਾ ਦੇ ਸਿਰ ਪਰ ਬੁਰਕਾ,
ਤੇਰੇ ਇਸ਼ਕ ਨਚਾਯਾ ਈ।

ਜਾਂ

ਤੇਰੇ ਇਸ਼ਕ ਨਚਾਯਾ,
ਕਰ ਥੱਈਆ ਥੱਈਆ।

ਇਸੇ ਮਸਤੀ ਦੇ ਨਾਚ ਨਾਲ ਹੀ ਸੂਫੀ ਦੀ ਹਉਮੈ ਮਰਦੀ ਹੈ ਅਤੇ ਉਸ ਵਿਚ 'ਮੈਂ', 'ਮੇਰੀ' ਨਹੀਂ ਰਹਿੰਦੀ :

ਮੈਂ ਤਾਂ ਇਕ ਸੈ ਨਾਚ ਨਚਾਈ,
ਮੈਂ ਵਿਚ 'ਮੈਂ' ਨਹੀਂ ਰਹੀਆ ਕਾਈ।

(ਹ) ਸੂਫ਼ੀ ਬਾਹਰਲੇ ਭੇਖਾਂ, ਕਰਮ ਕਾਂਡਾਂ, ਰਸਮ ਰਿਵਾਜਾਂ ਜਾਂ ਸ਼ਰ੍ਹਾ ਦੇ ਕਰੜੇ ਨੇਮਾਂ ਨੂੰ ਨਹੀਂ ਮੰਨਦੇ। ਇਸ਼ਕ ਹਕੀਕੀ ਵਿਚ ਫੋਕਟ ਰਵਾਇਤਾਂ ਦੀ ਕੋਈ ਥਾਂ ਨਹੀਂ। ਬੁਲ੍ਹੇ ਦੇ ਕਲਾਮ ਵਿਚ ਇਹ ਤੱਤ ਥਾਂ ਪਰ ਥਾਂ ਪ੍ਰਤੱਖ ਨਜ਼ਰ ਆਉਂਦਾ ਹੈ। ਸ਼ਰ੍ਹਾ ਤੇ ਇਸ਼ਕ ਦੀ ਸਦਾ ਤੋਂ ਹੀ ਟੱਕਰ ਹੁੰਦੀ ਰਹੀ ਹੈ :

ਸ਼ਰ੍ਹਾ ਕਹੇ ਚਲ ਪਾਸ ਮੁੱਲਾਂ ਦੇ,
ਸਿਖ ਲੈ ਅਦਬ ਅਦਾਬਾਂ ਨੂੰ।
ਇਸ਼ਕ ਕਹੇ ਇਕੋ ਹਰਫ ਬਥੇਰਾ,
ਠੱਪ ਰਖ ਹੋਰ ਕਿਤਾਬਾਂ ਨੂੰ।

ਇਸ਼ਕ ਜ਼ਾਤ ਸਨਾਤ ਜਾਂ ਧਰਮ ਮਜ਼ਹਬ ਨਹੀਂ ਪੁਛਦਾ; ਇਸ ਦਾ ਸ਼ਰ੍ਹਾ ਨਾਲ ਵੀ ਪਹਿਲੇ ਦਿਨ ਦਾ ਵੈਰ ਹੈ :

ਜ਼ਾਤ ਮਜ਼ਹਬ ਇਹ ਇਸ਼ਕ ਨਾ ਪੁੱਛਦਾ,
ਇਸ਼ਕ ਸ਼ਰ੍ਹਾ ਦਾ ਵੈਰੀ।

(ਕ) ਸੂਫ਼ੀ ਮੱਤ ਅਨੁਸਾਰ ਰੱਬ ਨੂੰ ਪਾਉਣ ਦਾ ਸਭ ਤੋਂ ਸੌਖਾ ਰਸਤਾ ਪ੍ਰੇਮ ਮੁਹੱਬਤ ਤੇ ਇਸ਼ਕ ਦਾ ਹੈ। ਇਸ ਮੰਜ਼ਿਲ ਤਕ ਪੁੱਜਣ ਲਈ ਸੂਫ਼ੀ ਨੂੰ ਅਬੂਦੀਅਤ (ਬੰਦਗੀ), ਇਸ਼ਕ (ਰੱਬੀ ਨੇਹੁੰ), ਜ਼ੁਹੱਦ (ਤਪੱਸਿਆ), ਮਾਰਫ਼ਤ (ਰੱਬੀ ਗਿਆਨ), ਵਜਦ (ਮਸਤੀ), ਹਕੀਕਤ (ਸੱਚ ਦੇ ਦਰਸ਼ਨ), ਵਸਲ (ਰੱਬ ਨਾਲ ਮਿਲਾਪ) ਤੇ ਫ਼ਨਾ (ਰੱਬ ਵਿਚ ਆਪਣੀ ਜ਼ਾਤ ਮਿਟਾ ਦੇਣਾ) ਦੇ ਪੜਾਵਾਂ ਤੋਂ ਲੰਘਣਾ ਪੈਂਦਾ ਹੈ। ਪਰ ਡਾ. ਮੋਹਨ ਸਿੰਘ[1] ਅਨੁਸਾਰ ਇਸ ਰਾਹ ਉੱਤੇ ਟੁਰਨ ਤੋਂ ਪਹਿਲਾਂ ਤਿਆਰੀ ਜ਼ਰੂਰੀ ਹੈ। ਪਹਿਲੋਂ ਰੱਬ ਦੀ ਮਿਹਰ ਹੋਵੇ, ਚੰਗੇ ਭਾਗ ਹੋਣ ਅਤੇ ਫਿਰ ਗੁਰ ਪੀਰ ਦੀ ਮਦਦ ਹੋਵੇ ਤਾਂ ਹੀ ਆਪਣੀ ਕੋਸ਼ਿਸ਼ ਸਫ਼ਲ ਹੋ ਸਕਦੀ ਹੈ। ਕੋਸ਼ਿਸ਼ ਵਿਚ ਤੋਬਾ, ਸਬਰ ਸ਼ੁਕਰ, ਰਜਾ (ਆਸ), ਖ਼ੌਫ਼, ਫ਼ਕਰ (ਗ਼ਰੀਬੀ), ਜ਼ੁਹੱਦ (ਤੱਪ), ਤੌਹੀਦ, ਤਵੱਕੁਲ (ਰੱਬ ਤੇ ਭਰੋਸਾ) ਮੁਹੱਬਤ ਆਦਿ ਸ਼ਾਮਲ ਹਨ। ਬੁਲ੍ਹਾ ਕਹਿੰਦਾ ਹੈ :

ਮੂੰਹੋਂ ਤੋਬਾ ਦਿਲੋਂ ਨਾ ਕਰਦਾ,
ਨਾ ਹੀ ਖੌਫ਼ ਖੁਦਾ ਦਾ ਕਰਦਾ।

ਸੂਫ਼ੀ ਮੱਤ ਦੀ ਕ੍ਰਿਆ ਤਿੰਨ ਪ੍ਰਕਾਰ ਦੀ ਹੁੰਦੀ ਹੈ :

ਜ਼ਿਕਰ (ਜਪ), ਤਸੱਵੁਰ (ਧਿਆਨ) ਤੇ ਹਬਸੇਦਮ (ਸਵਾਸ ਦਸਵੇਂ ਦਵਾਰ ਪਹੁੰਚਾਣੇ)। ਇਹੀ ਸ਼ਬਦ ਯੋਗ, ਧਿਆਨ ਯੋਗ ਤੇ ਰਾਜਯੋਗ ਦੇ ਤਿੰਨ ਅਮਲੇ ਕਹੇ ਜਾ ਸਕਦੇ ਹਨ। ਬੁਲ੍ਹਾ ਅਜਿਹੀ ਕਮਾਈ ਕਰਨ ਦੀ ਪ੍ਰੇਰਣਾ ਦਿੰਦਾ ਹੈ :

ਤੇਰਾ ਨਾਮ ਧਿਆਈਦਾ, ਸਾਈਂ ਤੇਰਾ ਨਾਮ ਧਿਆਈਦਾ।

(ਖ) ਸੂਫ਼ੀ ਇਸ ਦੁਨੀਆਂ ਨੂੰ ਛਾਇਆ ਤੇ ਮਾਇਆ ਸਮਝਦਾ ਹੈ। ਉਹ ਰੱਬੀ ਤਾਂਘ ਵਿਚ ਦਿਨੇ ਰਾਤ ਗ਼ਲਤਾਨ ਰਹਿੰਦਾ ਹੈ। ਉਹ ਮਨ ਨੂੰ ਮਾਰਦਾ ਹੈ, ਸਰੀਰ ਨੂੰ ਵਸ ਵਿਚ ਰਖਦਾ ਹੈ। ਮਨ ਨੂੰ ਜਿੱਤਦਾ ਹੈ। ਕਾਮ ਕ੍ਰੋਧ ਨੂੰ ਰੋਕਦਾ ਹੈ। ਦਿਲ ਦੇ ਸ਼ੀਸ਼ੇ ਨੂੰ ਸਾਫ਼ ਕਰਦਾ ਹੈ ਤੇ ਉਸ ਵਿਚ ਰੱਬ ਦੇ ਜਲਾਲ ਨੂੰ ਵੇਖਦਾ ਹੈ। ਉਸ ਨੂੰ ਰੱਬ ਸਭ ਥਾਂ ਹਾਜ਼ਰ ਨਾਜ਼ਰ ਦਿਸਦਾ ਹੈ। ਉਸ ਨੂੰ ਇਕੋ ਅਲਫ਼, ਅੱਲ੍ਹਾ ਹੀ ਦਰਕਾਰ ਹੁੰਦਾ ਹੈ :

ਅਲਫ਼ ਅੱਲ੍ਹਾ ਨਾਲ ਰੱਤਾ ਦਿਲ ਮੇਰਾ
ਮੈਨੂੰ 'ਬੇ' ਦੀ ਖਬਰ ਨਾ ਕਾਈ।

ਉਹ ਜਾਨੀ ਪਿਆਰਾ ਸਾਡੀਆਂ ਅੱਖਾਂ ਵਿਚ ਵੱਸਦਾ ਹੈ :

ਅੱਖਾਂ ਵਿਚ ਦਿਲ ਜਾਨੀ ਪਿਆਰਿਆ,
ਕੇਹਾ ਚਾਟਕ ਲਾਇਆ ਈ।
ਮੈਂ ਤੇਰੇ ਵਿਚ ਜ਼ਰਾ ਨਾ ਜੁਦਾਈ,
ਸਾਥੋਂ ਆਪ ਛਪਾਇਆ ਈ।

ਉਹ ਹੀ ਦਿਲ ਵਿਚ ਵਸਦਾ ਹੈ। ਉਹ ਸਾਥੋਂ ਦੂਰ ਨਹੀਂ :

ਤੁਸੀਂ ਦਿਲ ਮੇਰੇ ਵਿਚ ਵਸਦੇ ਹੋ।
ਐਵੇਂ ਸਾਥੋਂ ਦੂਰ ਕਿਉਂ ਨਸਦੇ ਹੋ।

---

[1] ਡਾ. ਮੋਹਨ ਸਿੰਘ : ਕਾਫ਼ੀਆਂ ਬੁਲ੍ਹੇ ਸ਼ਾਹ, ਪੰ. ਯੂਨੀ., ਲਾਹੌਰ, 1936, ਪੰਨੇ 43-51.

ਹੋਰ ਵੇਖੋ :

ਉਹੋ ਦਿਲ ਮੇਰੇ ਵਿਚ ਵੱਸਦਾ,
ਬੈਠਾ ਨਾਲ ਅਸਾਡੇ ਹੱਸਦਾ।

## ਬੁੱਲ੍ਹੇ ਦੇ ਸੂਫ਼ੀ ਜੀਵਨ ਦੇ ਤਿੰਨ ਦੌਰ

ਬੁੱਲ੍ਹੇ ਸ਼ਾਹ ਦੇ ਕਲਾਮ ਨੂੰ ਵਾਚਣ ਪਿਛੋਂ ਪਤਾ ਲਗਦਾ ਹੈ ਕਿ ਵਿਸ਼ੇ-ਵਸਤੂ ਤੇ ਰੂਪ ਦੇ ਪੱਖ ਤੋਂ ਇਸ ਦੇ ਵੀ ਵੱਖ-ਵੱਖ ਪੜਾਉ ਹਨ। ਸੂਫ਼ੀ ਕਵੀ ਦੇ ਅਦਬੀ ਜੀਵਨ ਨੂੰ ਕਈਆਂ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਅਰਥਾਤ ਇਕ ਰਵਾਇਤੀ, ਵਿਵਹਾਰੀ ਜਾਂ ਸਦਾਚਾਰੀ ਅਤੇ ਦੂਜਾ ਆਜ਼ਾਦ, ਖੁੱਲ੍ਹਾ ਤੇ ਨਿੱਝਕ।

ਲਾਜਵੰਤੀ ਰਾਮਾਕ੍ਰਿਸ਼ਨਾ[1] ਬੁੱਲ੍ਹੇ ਦੇ ਸਾਹਿਤਿਕ ਜੀਵਨ ਨੂੰ ਤਿੰਨਾਂ ਦੌਰਾਂ ਵਿਚ ਵੰਡਦੀ ਹੈ :

### ਪਹਿਲਾ ਦੌਰ

ਜਦ ਬੁੱਲ੍ਹਾ ਆਪਣੇ ਪੀਰ ਇਨਾਇਤ ਸ਼ਾਹ ਨੂੰ ਮਿਲਦਾ ਹੈ ਤੇ ਉਸ ਦਾ ਮੁਰੀਦ ਹੋ ਕੇ ਸੂਫ਼ੀ ਮਾਰਗ ਵਿਚ ਪ੍ਰਵੇਸ਼ ਕਰਦਾ ਹੈ। ਇਹ ਸਮਾਂ ਵਧੇਰੇ ਕਰਕੇ ਅਧਿਐਨ ਵਿਚ ਗੁਜ਼ਰਿਆ। ਇਸ ਸਮੇਂ ਦੀ ਕਵਿਤਾ ਰਵਾਇਤੀ ਸੂਫ਼ੀ ਭਾਵਾਂ ਤੇ ਸ਼ੈਲੀ ਵਾਲੀ ਹੈ ਜਿਹੜੀ ਸਰਲ, ਸਾਦਾ ਤੇ ਜਜ਼ਬਾਤੀ ਹੈ। ਭਾਵੇਂ ਇਸ ਸਮੇਂ ਦਾ ਕਲਾਮ ਸੁੰਦਰ ਤੇ ਆਕਰਸ਼ਕ ਹੈ ਪਰੰਤੂ ਵਿਸ਼ੇ ਦੇ ਪੱਖੋਂ ਕਮਜ਼ੋਰ ਹੈ ਅਤੇ ਸਾਧਾਰਣ ਦਿਸਦਾ ਹੈ :

ਜਿਵੇਂ "ਦਿਲ ਲੋਚੇ ਮਾਹੀ ਯਾਰ ਨੂੰ।"
ਜਾਂ "ਆਵੋ ਫਕੀਰੋ! ਮੇਲੇ ਚਲੀਏ।"

ਇਸ ਦੌਰ ਵਿਚ ਬੁੱਲ੍ਹਾ ਹਾਲੀਂ ਮੁਸਲਮਾਨੀ ਸ਼ਰ੍ਹਾ ਦਾ ਪਾਬੰਦ ਸੀ, ਉਸ ਵੇਲੇ ਹਾਲੀ ਉਹ ਬਹਿਸ਼ਤ ਤੇ ਦੋਜ਼ਖ ਵਿਚ ਵਿਸ਼ਵਾਸ ਰੱਖਦਾ ਸੀ :

ਬੁੱਲ੍ਹਾ ਸ਼ਹੁ ਬਿਨ ਕੋਈ ਨਾਹੀਂ,
ਏਥੇ ਉਥੇ ਦੋਹੀਂ ਸਰਾਈਂ।

... ...

ਅਤੇ ਮੌਤ ਤੇ ਕਬਰ ਤੋਂ ਡਰਦਾ ਜਾਪਦਾ ਹੈ :

ਇਕ ਰੋਜ਼ ਜਹਾਨੋਂ ਜਾਣਾ ਹੈ
ਜਾ ਕਬਰੇ ਵਿਚ ਸਮਾਣਾ ਹੈ।

ਉਹ ਮੁਸਲਮਾਨੀ ਅਕੀਦੇ ਨਾਲ ਹਾਲੀ ਚੰਬੜਿਆ ਹੋਇਆ ਹੈ ਅਤੇ ਰੂਹ ਦੀ ਇਕੋ ਜ਼ਿੰਦਗੀ ਸਮਝਦਾ ਹੈ। ਆਤਮਾ ਦੇ ਰੂਪ ਵਟਾਉਣ ਅਥਵਾ ਆਵਾਗਵਣ ਵਿਚ ਵਿਸ਼ਵਾਸ ਨਹੀਂ ਰਖਦਾ :

ਤੂੰ ਏਸ ਜਹਾਨੋਂ ਜਾਏਂਗੀ,
ਫਿਰ ਕਦਮ ਨਾ ਏਥੇ ਪਾਏਂਗੀ।

---

[1] ਲਾਜਵੰਤੀ ਰਾਮਾਕ੍ਰਿਸ਼ਨਾ : ਪੰਜਾਬੀ ਸੂਫ਼ੀ ਪੋਇਟਸ, ਲਾਹੌਰ, ਬੁੱਲ੍ਹਾ ਸ਼ਾਹ, ਪੰਨੇ 40-71.

ਇਹ ਜੋਬਨ ਰੂਪ ਵੰਞਾਏਗੀ,
ਤੈਂ ਰਹਿਣਾ ਵਿਚ ਸੰਸਾਰ ਨਹੀਂ।

ਪਰੰਤੂ ਬੁਲ੍ਹੇ ਦੇ ਇਸ ਦੌਰ ਦੀ ਅਵਸਥਾ ਬਹੁਤਾ ਚਿਰ ਨਾ ਰਹੀ ਅਤੇ ਇਹ ਸਮਾਂ ਛੇਤੀ ਲੰਘ ਗਿਆ।

## ਦੂਜਾ ਦੌਰ

ਇਸ ਪਹਿਲੇ ਦੌਰ ਦੇ ਮੁੱਕਣ ਦੇ ਨਾਲ ਹੀ ਦੂਜਾ ਦੌਰ ਸ਼ੁਰੂ ਹੋ ਜਾਂਦਾ ਹੈ। ਇਸ ਦੌਰ ਵਿਚ ਬੁਲ੍ਹੇ ਦਾ ਦ੍ਰਿਸ਼ਟੀਕੋਣ ਵਧੇਰੇ ਕਰਕੇ ਭਾਰਤੀ (ਹਿੰਦਵਾਨੀ) ਬਣ ਜਾਂਦਾ ਹੈ। ਇਸ ਦੌਰ ਵਿਚ ਉਹ ਖੁਲ੍ਹ-ਦਿਲਾ ਸੂਫ਼ੀ ਅਤੇ ਵੈਸ਼ਨਵ ਭਗਤ ਜਾਪਦਾ ਹੈ। ਉਸ ਵਿਚ ਗੁਰੂ ਜਾਂ ਪੀਰ ਲਈ ਅਥਾਹ ਸ਼ਰਧਾ ਆ ਜਾਂਦੀ ਹੈ :

ਇਕ ਅਨ੍ਹੇਰੀ ਕੋਠੜੀ, ਦੂਜਾ ਦੀਵਾ ਨਾ ਵਾਤੀ,
ਬਾਹੋਂ ਫੜ ਕੇ ਲੈ ਚਲੇ, ਸ਼ਾਮ ਵੇ ਕੋਈ ਸੰਗ ਨ ਸਾਥੀ।

... ... ...

ਜਾਂ

ਪਹਿਲੀ ਪੌੜੀ ਪ੍ਰੇਮ ਦੀ, ਪੁਲ ਸਰਾਤੇ ਡੇਰਾ,
ਹਾਜੀ ਮੱਕੇ ਹੱਜ ਕਰਨ, ਮੈਂ ਮੁੱਖ ਦੇਖਾਂ ਤੇਰਾ।

ਇਸ ਦੌਰ ਵਿਚ ਉਹ ਕਰਮਾਂ ਵਿਚ ਹੀ ਵਿਸ਼ਵਾਸ ਰੱਖਣ ਲੱਗਦਾ ਹੈ। ਪਿਛਲੇ ਸੰਸਕਾਰਾਂ ਨੂੰ ਦੋਸ਼ ਦਿੰਦਾ ਹੈ :

ਵੇਦ ਪੋਥੀ ਕੀ ਦੋਸ਼ ਹੈ,
ਹੀਨੇ ਕਰਮ ਹਮਾਰੇ।

ਇਸ ਦੂਜੇ ਦੌਰ ਦੇ ਅੰਤ ਪੁਰ ਇਉਂ ਜਾਪਦਾ ਹੈ, ਕਿ ਬੁਲ੍ਹੇ ਨੂੰ ਪ੍ਰਭੂ ਦੇ ਦਰਸ਼ਨ ਹੋ ਗਏ ਹੋਣ। ਉਸ ਨੂੰ ਉਹ ਸ਼ੈ ਲੱਭ ਲੈਂਦੀ ਹੈ ਜਿਸ ਨੂੰ ਉਹ ਢੂੰਡ ਰਿਹਾ ਸੀ; ਭਾਵੇਂ ਹਾਲੀ ਵਿਤਕਰੇ ਤੋਂ ਵਖਰੇਵੇਂ ਪੂਰੀ ਤਰ੍ਹਾਂ ਨਹੀਂ ਮੁੱਕੇ।

ਰਵਾਇਤੀ ਢੰਗ ਨਾਲ ਉਸ ਨੂੰ ਪ੍ਰਭੂ ਦਰਸ਼ਨ ਹੋਏ ਜਾਪਦੇ ਹਨ। ਹਾਲੀ ਵੀ ਇਸਲਾਮੀ ਰੰਗ ਉਸ ਵਿਚ ਮੌਜੂਦ ਸੀ। ਹਜ਼ਰਤ ਮਰਸੂਲ ਦੀ ਸ਼ਬੇ-ਮਿਅਰਾਜ ਵਾਂਗ ਉਸੇ ਨੂਰ ਦਾ ਉਸ ਨੂੰ ਦੀਦਾਰ ਹੋਇਆ ਦਿਸਦਾ ਹੈ :

ਹੁਣ ਮੈਂ ਲਖਿਆ ਸੋਹਣਾ ਯਾਰ,
ਜਿਸ ਦੇ ਹੁਸਨ ਦਾ ਗਰਮ ਬਾਜ਼ਾਰ।

ਇਸ ਸਮੇਂ ਤਕ ਉਸ ਦਾ ਆਦਰਸ਼ ਤੇ ਨਿਸ਼ਾਨਾ ਰਸੂਲੇ ਖ਼ੁਦਾ ਤੇ ਉਸ ਦਾ ਕੁਰਾਨ ਹੈ। ਹਾਲੀ ਉਹ ਫ਼ਨਾ-ਈ-ਅਲ੍ਹਾ ਨਹੀਂ ਹੋਇਆ।

## ਤੀਜਾ ਦੌਰ

ਇਹ ਦੌਰ ਬੇਮਿਸਾਲ ਹੈ। ਇਸ ਦੌਰ ਵਿਚ ਉਹ ਪੰਜਾਬ ਜਾਂ ਭਾਰਤ ਦੇ ਕਿਸੇ ਸੂਫ਼ੀ ਜਾਂ ਵੈਸ਼ਨਵ ਭਗਤ ਨਾਲ ਨਹੀਂ ਮਿਲਦਾ। ਉਹ ਹੁਣ ਵਹਦਤ-ਉਲ-ਵਜੂਦ (ਅਦਵੈਤਵਾਦ)

ਦਾ ਪੱਕਾ ਧਾਰਨੀ ਬਣ ਗਿਆ ਹੈ। ਉਹ ਹੁਣ ਉਸ ਅੱਲ੍ਹਾ ਜਾਂ ਉਸ ਦੇ ਨੂਰ ਨੂੰ ਹਰ ਇਕ ਵਿਚ ਬਿਨਾਂ ਕਿਸੇ ਮਜ਼ਹਬੀ ਵਿਤਕਰੇ ਦੇ ਵੇਖਦਾ ਹੈ। ਉਸ ਨੂੰ ਹਰ ਮਨੁੱਖ, ਪ੍ਰਕ੍ਰਿਤੀ ਤੇ ਪ੍ਰਭੂ ਦੀ ਰਚਨਾ ਵਿਚੋਂ ਉਸ ਦਾ ਰੂਪ ਵਿਖਾਈ ਦਿੰਦਾ ਹੈ। ਹੁਣ ਉਹ ਅੱਲ੍ਹਾ ਨੂੰ ਮੋਮਨਾਂ ਤੇ ਕਾਫ਼ਰਾਂ ਦੋਹਾਂ ਵਿਚ ਇਕ ਸਮਾਨ ਵੇਖਦਾ ਹੈ। ਉਹ ਵਿਸਮਾਦ ਵਿਚ ਆ ਜਾਂਦਾ ਹੈ। ਵਿਸਮਾਦ ਅਧਿਆਤਮਕ ਰਹਿਮ ਦਾ ਅੰਤਲਾ ਪੜਾਉ ਹੈ, ਬੁਲ੍ਹਾ ਆਪ ਮੁਹਾਰਾ ਕੂਕ ਉੱਠਦਾ ਹੈ :

ਕੀ ਕਰਦਾ ਨੀ ਕੀ ਕਰਦਾ ?
ਕੋਈ ਪੁਛੋ ਖਾਂ ਦਿਲਬਰ ਕੀ ਕਰਦਾ ?

ਅਤੇ

ਪਾਇਆ ਹੈ ਕੁਝ ਪਾਇਆ ਹੈ,
ਸਤਿਗੁਰੂ ਨੇ ਅਲਖ ਲਖਾਇਆ ਹੈ।

ਉਹ ਵੈਰ, ਵਿਰੋਧ, ਆਸ਼ਕ, ਮਾਸ਼ੂਕ ਅਤੇ ਆਪਣੇ ਪਰਾਏ ਦੀਆਂ ਸਭ ਹੱਦਾਂ ਟੱਪ ਜਾਂਦਾ ਹੈ। ਉਸ ਨੂੰ ਇਕੋ ਤੇ ਕੇਵਲ ਇਕੋ ਰੰਗ ਦਿਸਣ ਲੱਗ ਜਾਂਦਾ ਹੈ :

ਕਹੂ ਵੈਰ ਪੜਾ ਕਹੂ ਬੇਲੀ ਹੈ
ਕਹੂ ਮਜਨੂੰ ਹੈ ਕਹੂ ਲੇਲੀ ਹੈ।

ਉਸ ਲਈ ਅਵਤਾਰਾਂ, ਪੈਗੰਬਰਾਂ ਜਾਂ ਗੁਰੂਆਂ ਦੇ ਅੱਡਰੇ ਨਾਮ ਵੀ ਬੇਨਾਮ ਹੋ ਜਾਂਦੇ ਹਨ। ਉਹ ਕ੍ਰਿਸ਼ਨ, ਰਾਮ, ਮੁਹੰਮਦ ਆਦਿ ਸਭ ਵਿਚ ਇਕੋ ਨੂਰ ਦੇ ਵੱਖ-ਵੱਖ ਰੰਗਾਂ ਨੂੰ ਵੇਖਦਾ ਹੈ। ਉਹ ਉਸ ਨੂਰ ਨੂੰ ਪ੍ਰਤੱਖ ਤੇ ਸਾਖਿਆਤ ਵੇਖਦਾ ਹੈ :

ਬ੍ਰਿੰਦਾਬਨ ਮੇਂ ਗਊ ਚਰਾਵੇ, ਲੰਕਾ ਚੜ੍ਹਕੇ ਨਾਦ ਵਜਾਵੇ,
ਮੱਕੇ ਦਾ ਬਣ ਹਾਜੀ ਜਾਵੇ, ਵਾਹ ਵਾਹ ਰੰਗ ਵਟਾਈਦਾ।
ਹੁਣ ਕਿਸ ਥੋਂ ਆਪ ਛੁਪਾਈਦਾ।

ਇਥੇ ਆ ਕੇ ਉਸ ਲਈ ਭੂਗੋਲਿਕ ਤੇ ਪ੍ਰਾਕ੍ਰਿਤਿਕ ਹੱਦਾਂ ਵੀ ਮਿਟ ਜਾਂਦੀਆਂ ਹਨ। ਉਸ ਲਈ ਸਾਰੇ ਦੇਸ਼, ਸਾਰੇ ਲੋਕ ਤੇ ਸਾਰੇ ਮਜ਼ਹਬ ਇਕ ਸਮਾਨ ਹਨ। ਬੁਲ੍ਹੇ ਦੇ ਸਾਰੇ ਬੰਧਨ ਟੁੱਟ ਜਾਂਦੇ ਹਨ।

ਪ੍ਰਭੂ ਦਾ ਅਜਿਹਾ ਬੌਧਿਕ ਤੇ ਸਪੱਸ਼ਟ ਅਨੁਭਵ ਬਹੁਤ ਥੋੜ੍ਹੇ ਮਹਾਨ ਸੂਫ਼ੀਆਂ ਨੂੰ ਨਸੀਬ ਹੋਇਆ ਹੈ। ਕੇਵਲ ਬਾਯਜ਼ੀਦ ਬਿਸਤਾਮੀ, ਅਲਹੱਲਾਜ ਅਤੇ ਮੌਲਾਨਾ ਰੂਮ ਨੂੰ ਹੀ ਅਜਿਹਾ ਸੁਭਾਗ ਪ੍ਰਾਪਤ ਹੋਇਆ ਸੀ।

ਲਾਜਵੰਤੀ ਰਾਮਾਕ੍ਰਿਸ਼ਨਾ[1] ਦੇ ਸਾਹਿਤਕ ਮੁਲਾਂਕਣ ਅਨੁਸਾਰ "ਬੁਲ੍ਹੇ ਨੂੰ ਪੰਜਾਬੀ ਸੂਫ਼ੀਆਂ ਵਿਚ ਪ੍ਰਥਮ ਸਥਾਨ ਪ੍ਰਾਪਤ ਹੈ।" ਕਿਸੇ ਹੋਰ ਪੰਜਾਬੀ ਸੂਫ਼ੀ ਕਵੀ ਨੂੰ ਇੰਨੀ ਸ਼ੁਹਰਤ ਤੇ ਜਸ-ਕੀਰਤੀ ਨਸੀਬ ਨਹੀਂ ਹੋਈ। ਸੱਚੀ ਗੱਲ ਤਾਂ ਇਹ ਹੈ ਕਿ ਉਹ ਸੰਸਾਰ ਭਰ ਦੇ ਸ਼ਿਰੋਮਣੀ ਸੂਫ਼ੀਆਂ ਵਿਚੋਂ ਹੈ ਅਤੇ ਉਸ ਦਾ ਅਨੁਭਵ ਮੌ: ਜਲਾਲੁੱਦੀਨ ਰੂਮੀ ਤੇ ਸ਼ਮੱਸ ਤਬਰੇਜ਼ ਦੇ ਸਾਮਾਨ ਹੈ।

ਕਵੀ ਦੇ ਤੌਰ ਤੇ ਵੀ ਬੁਲ੍ਹਾ ਪੰਜਾਬ ਦੇ ਦੂਜੇ ਸੂਫ਼ੀ ਕਵੀਆਂ ਤੋਂ ਵੱਖਰਾ ਹੈ। ਉਹ

---

[1] ਲਾਜਵੰਤੀ ਰਾਮਾਕ੍ਰਿਸ਼ਨਾ : ਪੰਜਾਬੀ ਸੂਫ਼ੀ ਪੋਇਟਸ, ਲਾਹੌਰ, ਪੰਨੇ 40-71.

ਪੰਜਾਬੀ ਚਰਿੱਤਰ ਦੇ ਸ਼ਕਤੀਸ਼ਾਲੀ, ਸਜਿੰਦ ਤੇ ਨੇਕ ਸੁਭਾਉ ਦੀ ਪ੍ਰਤਿਨਿਧਤਾ ਕਰਦਾ ਹੈ ਜਿਹੜਾ ਭਾਵੁਕ ਹੋਣ ਨਾਲੋਂ ਬਿਬੇਕੀ ਵਧੇਰਾ ਹੈ। ਉਹ ਪ੍ਰਚੱਲਤ ਸੂਫ਼ੀ ਭਾਵਾਂ ਦੀ ਤਰਜਮਾਨੀ ਕਰਦਾ ਹੈ।

ਬੁਲ੍ਹੇ ਸ਼ਾਹ ਉੱਤੇ ਈਰਾਨੀ ਸੂਫ਼ੀਆਂ ਤੇ ਕਵੀਆਂ ਦਾ ਬਹੁਤ ਡੂੰਘਾ ਪ੍ਰਭਾਵ ਪਿਆ। ਬਾਂਕੇ ਬਿਹਾਰੀ[1] ਦੇ ਕਥਨ ਮੁਤਾਬਕ ਬੁਲ੍ਹੇ ਨੇ ਜਾਮੀ, ਰੂਮੀ, ਸਾਅਦੀ, ਹਾਫ਼ਿਜ਼ ਜਿਹੇ ਈਰਾਨੀ ਸੂਫ਼ੀਆਂ ਦੀਆਂ ਰਚਨਾਵਾਂ ਤੋਂ ਬਹੁਤ ਕੁਝ ਗ੍ਰਹਿਣ ਕੀਤਾ :

ਬੁਲ੍ਹਾ ਸ਼ਹੁ ਬਿਨ ਕੋਈ ਨਾਹੀਂ,
ਏਥੇ ਓਥੇ ਦੋਹੀਂ ਸਰਾਈਂ।

ਅਤੇ

ਮੈਂ ਵੇ ਅੰਵਾਣੀ ਨੇਹੁੰ ਕੀ ਜਾਣਾ
ਜਾਂਣੇ ਸੁਘੜ ਸਿਆਣੀ।
ਏਸ ਮਾਹੀ ਦੇ ਸਦਕੇ ਜਾਵਾਂ,
ਜਿਸ ਦਾ ਹੋਰ ਨਾ ਸਾਨੀ।

ਅਤੇ

ਅੰਮਾ ਝਿੜਕੇ ਬਾਬਲ ਮਾਰੇ,
ਤਾਅਨੇ ਦੇਂਦੇ ਵੀਰ ਪਿਆਰੇ।
ਜੀ ਬੁਰੀ ਮੈਂ ਬੁਰਿਆਰ ਵੇ ਲੋਕਾ,
ਮੈਨੂੰ ਦੇਹੋ ਰੁੱਤੇ ਵਲ ਤ੍ਰਾਹੀ,
ਵੇਖੋ ਨੀ ਕੀ ਕਰ ਗਿਆ ਮਾਹੀ।

ਅਤੇ

ਰਾਂਝੇ ਨੂੰ ਮੈਂ ਗਾਲ੍ਹੀਂ ਦੇਵਾਂ,
ਮਨ ਵਿਚ ਕਰਾਂ ਦੁਆਈਂ।
ਮੈਂ ਤੇ ਰਾਂਝਾ ਇਕੋ ਕੋਈ,
ਦੂਈ ਲੋਕਾਂ ਨੂੰ ਅਜ਼ਮਾਈਂ।

...ਆਦਿ ਜਿਹੀਆਂ ਕਾਫ਼ੀਆਂ ਮੌਲਾਨਾ ਰੂਮ ਦੀ 'ਮਸਨਵੀ-ਏ-ਮਾਅਨਵੀ' ਦੇ ਕੁਝ ਸ਼ਿਅਰਾਂ ਦੇ ਭਾਵ ਉਜਾਗਰ ਕਰਦੀਆਂ ਹਨ।

## ਮੌਲਾਨਾ ਰੂਮ ਅਤੇ ਬੁਲ੍ਹਾ

ਮੌਲਾਨਾ ਰੂਮ ਦਾ ਸ਼ਿਅਰ ਹੈ :

ਚਿਹ ਤਦਬੀਰ ਐ ਮੁਸਲਮਾਨਾਨ, ਕਿ ਮਨ ਖ਼ੁਦ ਰਾ ਨਮੀ ਦਾਨਮ,
ਨਾ ਤਰਸਾ-ਓ-ਯਹੂਦੀ ਅਮ, ਨ ਗਿਬਰਮ ਨੇ ਮੁਸੁਲਮਾਨਮ।

---

[1] ਬਾਂਕੇ ਬਿਹਾਰੀ : ਸੂਫ਼ੀਜ਼, ਮਿਸਟਿਕਸ ਐਂਡ ਯੋਗੀਜ਼ ਆਫ਼ ਇੰਡੀਆ, ਭਾਰਤੀਯ ਵਿਦਿਆ ਭਵਨ, ਬੰਬੇ, 1962, ਪੰਨਾ 141

ਅਤੇ ਇਸੇ ਭਾਵ ਨੂੰ ਬੁਲ੍ਹਾ ਇਉਂ ਕਾਫ਼ੀ ਧਨਾਸਰੀ ਵਿਚ ਦਰਸਾਉਂਦਾ ਹੈ :

ਨਾ ਮੈਂ ਮੋਮਨ ਨ ਮੈਂ ਕਾਫ਼ਿਰ,
ਨਾ ਮੁਲਾਂ ਨਾ ਸੈਦ ।

## ਹਾਫ਼ਿਜ਼ ਅਤੇ ਬੁਲ੍ਹਾ

ਹਾਫ਼ਿਜ਼ ਦੀ ਇਕ ਗ਼ਜ਼ਲ "ਈਂ ਚਿਹ ਸ਼ੋਰੇਸਤ ਕਿ ਦਰ ਦੌਰੇ ਕਮਰ ਮੀ ਬੀਨਮ" ਆਮ 'ਦੀਵਾਨਾ' ਵਿਚ ਮਿਲਦੀ ਹੈ। ਇਸ ਦਾ ਸਮੁੱਚਾ ਭਾਵ ਬੁਲ੍ਹੇ ਸ਼ਾਹ ਦੀ ਇਸ ਕਾਫ਼ੀ ਵਿਚ ਮਿਲਦਾ ਹੈ :

ਅਸਾਂ ਭੇਤ ਸਜਨ ਦੇ ਪਾਏ, ਉਲਟੇ ਹੋਰ ਜ਼ਮਾਨੇ ਆਏ,
ਆਪਣਿਆਂ ਵਿਚ ਉਲਫ਼ਤ ਨਾਹੀਂ, ਕਿਆ ਚਾਚੇ ਕਿਆ ਤਾਏ ।

## ਉਮਰ ਖ਼ਯਾਮ ਅਤੇ ਬੁਲ੍ਹਾ

ਉਮਰ ਖ਼ਯਾਮ ਦੀ ਇਕ ਰੁਬਾਈ ਹੈ :

ਦਰ ਖਵਾਬ ਬੂਦਮ ਮਰਾ ਖਿਰਦਮੰਦੇ ਗੁਫ਼ਤ ।
ਕਿਜ਼ ਖ਼ਵਾਬ ਕਸੇ ਰਾ ਗੁਲੇ ਸ਼ਾਦੀ ਨਸ਼ਿਗੁਫ਼ਤ ।
ਕਾਰੇ ਚਿ ਕੁਨੀ ਕਿ ਬਾ ਅਜਲ ਬਸ਼ਦ ਜੁਫ਼ਤ ।
ਬਰ ਖ਼ੇਜ਼ ਕਿ ਜ਼ੇਰੇ ਖਾਕ ਬਾਯਦ ਖ਼ੁਫ਼ਤ ।

(ਮੈਂ ਸੁਤਾ ਪਿਆ ਸਾਂ ਕਿ ਮੈਨੂੰ ਇਕ ਸਿਆਣੇ ਨੇ ਕਿਹਾ,
ਸੁਤਿਆਂ ਕਦੀ ਕਿਸੇ ਦੀ ਮੁਰਾਦ ਬਰ ਨਹੀਂ ਆਈ ।

ਤੂੰ ਅਜਿਹਾ ਕੰਮ ਕਿਉਂ ਕਰਦਾ ਹੈਂ, ਕਿ ਅਖ਼ੀਰ ਮੌਤ ਨਾਲ ਤੇਰੀ ਜਫੀ ਪੈਣੀ ਹੈ। ਇਸ ਲਈ ਉੱਠ ਜਾਗ ! ਕਿ ਅਖ਼ੀਰ ਤੂੰ ਮਿੱਟੀ ਹੇਠ ਸੌਣਾ ਹੈ) ।

ਬੁਲ੍ਹੇ ਨੇ ਇਨ੍ਹਾਂ ਭਾਵਾਂ ਨੂੰ ਇਸ ਕਾਫ਼ੀ ਵਿਚ ਕਿੰਨੇ ਸੁੰਦਰ ਸ਼ਬਦਾਂ ਵਿਚ ਢਾਲਿਆ ਹੈ :

ਉੱਠ ਜਾਗ ਘੁਰਾੜੇ ਮਾਰ ਨਹੀਂ,
ਏ ਸੌਣ ਤੇਰੇ ਦਰਕਾਰ ਨਹੀਂ,
ਇਕ ਰੋਜ਼ ਜਹਾਂ ਥੀਂ ਜਾਣਾ ਹੈ,
ਜਾਇ ਕਬਰੇ ਵਿਚ ਸਮਾਣਾ ਹੈ,
ਤੇਰਾ ਗੋਸ਼ਤ ਕੀੜਿਆਂ ਖਾਣਾ ਹੈ,
ਕਰ ਚਿੰਤਾ ਮਰਗ਼ ਵਿਸਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ ।

## ਸਾਅਦੀ ਅਤੇ ਬੁਲ੍ਹਾ

ਸਾਅਦੀ ਨੇ ਵੀ ਅਜਿਹੇ ਭਾਵ ਕਸੀਦਿਆਂ ਵਿਚ ਦਰਜ ਕੀਤੇ ਹਨ, ਜਿਵੇਂ :

ਐ ਕਿ ਪੰਜਾਹ ਰਫ਼ਤੋ ਦਰ ਖਵਾਬੀ,
ਮਗਰ ਈਂ ਪੰਜ ਰੋਜ਼ ਦਰਯਾਬੀ ।

(ਹੇ ਬੰਦੇ ਸੁਣ ! ਤੇਰੀ ਪੰਜਾਹ ਸਾਲ ਉਮਰ ਸੁਤਿਆਂ ਲੰਘ ਗਈ; ਹੁਣ ਤਾਂ ਇਹ ਰਹਿੰਦੇ ਪੰਜਾਂ ਦਿਨਾਂ ਵਿਚ ਕੁਝ ਕਰ ਲੈ ।)

## ਸ਼ੇਖ ਅਬੂ ਸਈਦ—ਅਬੁਲ ਖ਼ੈਰ ਅਤੇ ਬੁਲ੍ਹਾ

ਸ਼ੇਖ ਅਬੂ ਸਈਦ—ਅਬੁਲ ਖ਼ੈਰ ਈਰਾਨੀ ਸੂਫ਼ੀਆਂ ਦੇ ਸੁਲਤਾਨ ਤੇ ਸਿਰਤਾਜ ਸਨ । ਉਨ੍ਹਾਂ ਵੀ ਰੁਬਾਈਆਂ ਕਹੀਆਂ ਹਨ । ਉਨ੍ਹਾਂ ਦੀ ਇਕ ਰੁਬਾਈ ਹੈ :

ਬਾਜ਼ ਆ ਅਜ਼ਾਂ ਕਿ ਹਸਤੀ ਬਾਜ਼ ਆ,
ਗਰ ਕਾਫਿਰੋ ਗਬਰੋ ਅਜ਼ ਬੁਤ ਪ੍ਰਸਤੀ ਬਾਜ਼ ਆ,
ਈਂ ਦਰਗਾਹੇ ਮਾ ਦਰਗਾਹੇ ਨਾਮੀਦੀ ਨੇਸਤ,
ਸਦ ਬਾਰ ਅਗਰ ਤੋਬਾ ਸ਼ਿਕਸਤੀ, ਬਾਜ਼ ਆ ।

ਭਾਵ : ਭਾਵੇਂ ਤੂੰ ਕਾਫਿਰ ਹੈ ਜਾਂ ਅਗ-ਪੂਜ ਪਾਰਸੀ, ਜਿਸ ਰੂਪ ਵਿਚ ਵੀ ਤੂੰ ਹੈ, ਕੁਫਰ ਤੇ ਗੁਨਾਹ ਤੋਂ ਤੋਬਾ ਕਰ ਲੈ । ਸਾਡੀ ਇਹ ਦਰਗਾਹ ਨਿਰਾਸਤਾ ਦੀ ਦਰਗਾਹ ਨਹੀਂ (ਇਥੋਂ ਕਦੇ, ਕੋਈ ਨਿਰਾਸ ਨਹੀਂ ਗਿਆ), ਭਾਵੇਂ ਤੂੰ ਸੌ ਵਾਰ ਤੋਬਾ ਕਰਕੇ ਛੱਡ ਦਿੱਤੀ ਹੋਵੇ, ਪਰ ਹੁਣ ਫਿਰ ਤੋਬਾ ਕਰ ਲੈ; ਅਸੀਂ ਤੈਨੂੰ ਮੁਆਫ਼ ਕਰ ਦਿਆਂਗੇ ।

ਬੁਲ੍ਹਾ ਇਸ ਰੁਬਾਈ ਦੇ ਭਾਵ ਇਸ ਕਾਫ਼ੀ ਵਿਚ ਸਪੱਸ਼ਟ ਕਰਦਾ ਹੈ :

ਕੈਸੀ ਤੋਬਾ ਹੈ ਤੋਬਾ ਨਾ ਕਰ ਯਾਰ,
ਮੂੰਹੋਂ ਤੋਬਾ ਦਿਲੋਂ ਨਾ ਕਰਦਾ,
ਇਸ ਤੋਬਾ ਥੀਂ ਐਵੇਂ ਡਰਦਾ,
ਕਿਸ ਗਫ਼ਲਤ ਨੇ ਪਾਇਆ ਪਰਦਾ,
ਫਿਰ ਬਖਸ਼ੇ ਕਿਉਂ ਗੱਫ਼ਾਰ,
ਕੈਸੀ ਤੋਬਾ ਹੈ,
ਇਹ ਤੋਬਾ ਨਾ ਕਰ ਯਾਰ ।

... ... ...

ਬੁਲ੍ਹੇ ਸ਼ਾਹ ਦਾ ਰਹੱਸਵਾਦ ਤੇ ਉਸ ਦਾ ਜੀਵਨ-ਦਰਸ਼ਨ ਸਰਵ-ਪ੍ਰਿਯ ਹੈ । ਉਹ ਹਰ ਮਨੁੱਖੀ ਹਿਰਦੇ ਨੂੰ ਟੁੰਬਦਾ ਹੈ, ਅਤੇ ਸੱਚੀ ਪ੍ਰੀਤ ਤੇ ਸੁੱਚੀ ਰਹਿਣੀ ਵੱਲ ਖਿੱਚਦਾ ਹੈ । ਉਸ ਦਾ ਪਵਿੱਤਰ ਹਿਰਦਾ ਇਕ ਵਿਸ਼ਵ-ਵਿਹੜਾ ਹੈ, ਜਿਸ ਵਿਚ ਜਿਗਿਆਸਾ ਦੀ ਦੇਵੀ ਮਨੋ-ਭਾਵਨਾ ਦੀਆਂ ਸਖੀਆਂ ਸਹਿਤ ਨਚਦੀ ਸੁਣੀਂਦੀ ਹੈ । ਬੁਲ੍ਹੇ ਦੀ ਰਚਨਾ ਨੂੰ ਪੜ੍ਹ ਸੁਣ ਕੇ ਕਾਲਜੇ ਠੰਢ ਪੈਂਦੀ ਹੈ, ਮਨ ਨੂੰ ਸ਼ਾਂਤੀ ਆਉਂਦੀ ਹੈ ਅਤੇ ਸੱਚੇ ਇਸ਼ਕ ਦੀ ਪ੍ਰੇਰਣਾ ਮਿਲਦੀ ਹੈ । ਉਸਦਾ ਇਸ਼ਕ ਅਜ਼ਲੀ ਹੈ :

"ਨੀ ਮੈਨੂੰ ਲਗੜਾ ਇਸ਼ਕ ਅੱਵਲ ਦਾ, ਅਵੱਲ ਦਾ ਰੋਜ਼ ਅਜ਼ਲ ਦਾ ।"

ਬੁਲ੍ਹੇ ਦੀ ਅਜਿਹੀ ਸੂਫ਼ੀ ਤੇ ਸਰੋਦੀ ਕਵਿਤਾ ਆਪਣੇ ਤਿੱਖੇ ਵਹਿਣ ਤੇ ਉੱਚੇ ਅਲਾਪ

---

[1] ਪ੍ਰੋ. ਪੂਰਨ ਸਿੰਘ : ਸਪਿਰਿਟ ਆਫ਼ ਓਰੀਐਂਟਲ ਪੋਇਟਰੀ (ਦੂਜੀ ਛਾਪ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969, ਪੰਨੇ 119-20.

ਨਾਲ ਅਜ਼ਲੀ ਖ਼ਾਮੋਸ਼ੀ ਨੂੰ ਲੰਮੀ ਨੀਂਦ ਤੋਂ ਜਗਾ ਦਿੰਦੀ ਹੈ, ਪ੍ਰੋ. ਪੂਰਨ ਸਿੰਘ[1] ਦੇ ਕਥਨ ਅਨੁਸਾਰ ਜਦ ਬੁਲ੍ਹਾ ਆਪਣਾ ਅਲਾਪ ਸ਼ੁਰੂ ਕਰਦਾ ਹੈ, ਨਗਾਰੇ ਵੱਜ ਉੱਠਦੇ ਹਨ; ਝਾਂਜਰਾਂ ਛਣਕ ਪੈਂਦੀਆਂ ਹਨ; ਛੈਨੇ ਛਣ ਛਣ ਵੱਜਣ ਲਗਦੇ ਹਨ; ਬਾਂਗ ਦੇਣ ਵਾਲਾ ਮੁੱਲਾਂ ਬਾਂਗ ਭੁੱਲ ਕੇ ਬੁਲ੍ਹੇ ਦੀ ਹੇਕ ਨਾਲ ਹੇਕ ਮਿਲਾਉਣ ਲਗ ਪੈਂਦਾ ਹੈ ਅਤੇ ਨਰਤਕੀ ਉਸ ਦੀ ਤਾਲ ਪੁਰ ਨੱਚ ਨੱਚ ਬੇ-ਸੁੱਧ ਹੋ ਕੇ ਆਪਣੇ ਆਪ ਵਿਚ ਗਵਾਚ ਜਾਂਦੀ ਹੈ। ਬੁਲ੍ਹੇ ਦੇ ਕਾਵਿ-ਹੜ੍ਹ ਵਿਚ ਸਾਰੇ ਵਹਿ ਟੁਰਦੇ ਹਨ। ਸਾਰੇ ਹੀ ਉਸ ਵਿਚ ਲੀਨ ਹੋ ਜਾਂਦੇ ਹਨ; ਇਕਮਿਕ ਹੋ ਜਾਂਦੇ ਹਨ। ਬੁਲ੍ਹਾ ਕਵਿਤਾ, ਮੁਰੀਦੀ ਤੇ ਤਿਆਗ ਦੀ ਤ੍ਰਿਮੂਰਤੀ ਹੈ। ਬੁਲ੍ਹਾ ਅਗੰਮ ਦੀਆਂ ਗੱਲਾਂ ਲੋਕਾਂ ਦੀ ਆਪਣੀ ਭਾਸ਼ਾ ਵਿਚ ਕਰਦਾ ਹੈ।

ਬੁਲ੍ਹੇ ਦੀ ਕਵਿਤਾ ਵਿਚ ਰਾਗ ਹੈ; ਨਾਦ ਹੈ; ਨ੍ਰਿਤ ਹੈ; ਸੋਜ਼ ਹੈ; ਸਾਜ਼ ਹੈ; ਬਿਰਹ ਹੈ; ਤੜਪ ਹੈ; ਸਮ-ਦ੍ਰਿਸ਼ਟੀ ਹੈ; ਖੁਲ੍ਹਦਿਲੀ ਹੈ; ਵਿਸ਼ਾਲਤਾ ਹੈ, ਬੇ-ਨਿਆਜ਼ੀ ਹੈ, ਬੇਪਰਵਾਹੀ ਹੈ, ਅਟੱਲ ਜੀਵਨ ਫ਼ਲਸਫ਼ਾ ਹੈ; ਸਦੀਵੀ ਸੱਚ ਦਾ ਗਿਆਨ ਹੈ। ਬੁਲ੍ਹਾ ਇਸ਼ਕ ਦਾ ਢਾਢੀ ਹੈ; ਅੱਲ੍ਹਾ ਦਾ ਬੰਦਾ ਹੈ ਅਤੇ ਪੀਰ ਦਾ ਆਗਿਆਕਾਰ ਮੁਰੀਦ ਹੈ। ਉਹ ਪ੍ਰਭੂ ਤੇ ਪੀਰ ਦੀ ਸੂਰਤ ਤੋਂ ਲਖ-ਲਖ ਵਾਰੀ ਬਲਿਹਾਰ ਜਾਂਦਾ ਹੈ; ਉਸ ਤੋਂ ਘੋਲ ਘੁਮਾਈ ਜਾਂਦਾ ਹੈ :

ਬੁਲ੍ਹਾ ਸ਼ਾਹ ਤੇਰੇ ਤੋਂ ਵਾਰੀ,
ਮੈਂ ਬਲਿਹਾਰੀ ਲਖ ਲਖ ਵਾਰੀ,
ਤੇਰੀ ਸੂਰਤ ਬਹੁਤ ਪਿਆਰੀ,
ਮੈਂ ਵੇਚਾਰੀ ਘੋਲ ਘੁਮਾਈ।

ਬਾਂਕੇ ਬਿਹਾਰੀ[1] ਉਪਰੋਕਤ ਕਥਨ ਦੀ ਪ੍ਰੋੜ੍ਹਤਾ ਇਨ੍ਹਾਂ ਸ਼ਬਦਾਂ ਵਿਚ ਕਰਦਾ ਹੈ, ਕਿ ਬੁਲ੍ਹੇ ਨੇ ਬੜੇ ਚਾਉ ਤੇ ਉੱਦਮ ਨਾਲ ਆਪਣੇ ਮੁਰਸ਼ਿਦ ਦੀ ਸੇਵਾ ਕੀਤੀ; ਉਸ ਦੀ ਪੂਰਨ ਤਿਆਗ-ਭਾਵਨਾ, ਗੁਰੂ-ਸੇਵਾ ਤਥਾ ਅਨੰਨ ਪ੍ਰਭੂ-ਭਗਤੀ ਤੇ ਮਘਦੀ ਜ਼ਿੰਦਗੀ ਸਦਕਾ ਮੁਰਸ਼ਿਦ ਤੇ ਅੱਲ੍ਹਾ ਦੀ ਬਖਸ਼ਿਸ਼ ਉਸ ਉਪਰ ਅਵੱਸ਼ ਹੋਈ। ਸੱਚ ਦਾ ਹੋਕਾ ਦੇਣੋਂ ਉਹ ਨਾ ਸੰਗਦਾ ਹੈ, ਨਾ ਡਰਦਾ ਹੈ :

ਜੱਚ ਜਚ ਕੇ ਜਿਹਵਾ ਕਹਿੰਦੀ ਹੈ : ਮੂੰਹ ਆਈ ਬਾਤ ਨਾ ਰਹਿੰਦੀ ਹੈ।

ਮੌਲਾ ਬਖ਼ਸ਼ ਕੁਸ਼ਤਾ[2] ਅਨੁਸਾਰ ਬੁਲ੍ਹੇ ਸ਼ਾਹ ਨੇ ਆਪਣੀਆਂ ਕਾਫ਼ੀਆਂ ਵਿਚ ਨਿਰਾ ਇਸ਼ਕ ਬਿਰਹ, ਮਸਤੀ, ਰਿੰਦੀ ਤੇ ਸ਼ੋਖੀ ਦਾ ਇਜ਼ਹਾਰ ਨਹੀਂ ਕੀਤਾ, ਸਗੋਂ ਦੁਨਿਆਵੀ ਬੇਸ਼ਬਾਤੀ (ਸੰਸਾਰ ਦੀ ਅਸਾਰਤਾ) ਨੂੰ ਮੁੱਖ ਰਖ ਕੇ ਸਦਾਚਾਰ, ਨੇਕੀ ਤੇ ਸ਼ੁਭ ਅਮਲਾਂ ਦੀ ਸਿੱਖਿਆ ਵੀ ਦਿੱਤੀ, ਜਿਵੇਂ :

ਉੱਠ ਜਾਗ ਘੁਰਾੜੇ ਮਾਰ ਨਹੀਂ,
ਇਹ ਸੌਣ ਤੇਰੇ ਦਰਕਾਰ ਨਹੀਂ।

---

[1] ਬਾਂਕੇ ਬਿਹਾਰੀ : ਸੂਫ਼ੀਜ਼, ਮਿਸਟਿਕਸ ਐਂਡ ਯੋਗੀਜ਼ ਆਫ਼ ਇੰਡੀਆ, ਬੰਬੇ, 1962, ਪੰਨੇ 123-24.

[2] ਮੌਲਾ ਬਖ਼ਸ਼ ਕੁਸ਼ਤਾ : ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਲਾਹੌਰ, 1960, ਪੰਨਾ 107.

ਜਾਂ

ਰੈਣ ਗਈ ਲਿਸ਼ਕੇ ਸਭ ਤਾਰੇ
ਅਬ ਤੋਂ ਜਾਗਾਂ ਮੁਸਾਫ਼ਰ ਪਿਆਰੇ ।

ਅਹਿਮਦ ਹੁਸੈਨ[1] ਅਹਿਮਦ ਕੁਰੈਸ਼ੀ ਬੁਲ੍ਹੇ ਦੇ ਕਲਾਮ ਬਾਰੇ ਲਿਖਦਾ ਹੈ ਕਿ "ਉਸ ਦੇ ਕਲਾਮ ਵਿਚ ਇਸ਼ਕੇ ਇਲਾਹੀ, ਹੱਕ-ਗੋਈ ਬੇਬਾਕੀ ਅਤੇ ਰਾਸਤ ਕਿਰਦਾਰੀ ਕੁੱਟ ਕੁੱਟ ਕੇ ਭਰੀ ਹੈ। ਜ਼ੋਰੇ ਕਲਾਮ (ਵਰਣਨ ਸ਼ਕਤੀ) ਮਿਸਾਲੀ ਹੈ।" ਇਨ੍ਹਾਂ ਖ਼ੂਬੀਆਂ ਕਰਕੇ ਬੁਲ੍ਹੇ ਸ਼ਾਹ ਦਾ ਨਾਮ ਪੰਜਾਬੀ ਸ਼ਾਇਰਾਂ ਦੀ ਪਹਿਲੀ ਕਤਾਰ ਵਿਚ ਲਿਆ ਜਾਂਦਾ ਹੈ।

## ਬੁਲ੍ਹੇ ਸ਼ਾਹ ਦੀ ਸਿੱਖਿਆ ਦੇ ਸਿੱਧਾਂਤ

ਬੁਲ੍ਹੇ ਦੀਆਂ ਕਾਫ਼ੀਆਂ ਆਦਿ ਵਿਚੋਂ ਜੋ ਉਸ ਦੀ ਸਿੱਖਿਆ ਦੇ ਸਿੱਧਾਂਤ ਮਿਲਦੇ ਹਨ; ਉਨ੍ਹਾਂ ਦੇ ਕੁਝ ਇਕ ਨਤੀਜੇ ਡਾ. ਮੋਹਨ ਸਿੰਘ[2] ਨੇ ਕੱਢੇ ਹਨ। ਅਸੀਂ ਇਥੇ ਕੁਝ ਇਕ ਨੁਕਤੇ ਦਿਆਂਗੇ ਅਤੇ ਬੁਲ੍ਹੇ ਦੀ ਤਾਲੀਮ ਦਾ ਉਸ ਦੇ ਸਮਕਾਲੀ ਸੂਫ਼ੀਆਂ ਨਾਲ ਟਾਕਰਾ ਵੀ ਕਰਾਂਗੇ ਤਾਂ ਜੋ ਉਸ ਸਮੇਂ ਦੇ ਭਾਵਾਂ ਦੀ ਲੜੀਵਾਰ ਤਸਵੀਰ ਸਾਡੇ ਸਾਹਮਣੇ ਆ ਸਕੇ :

(ੳ) ਪਰਮਾਤਮਾ ਅਲਖ ਤੇ ਅਦਿੱਖ ਹੈ। ਉਸ ਦੇ ਦਰਸ਼ਨ ਸਤਿਗੁਰੂ ਜਾਂ ਮੁਰਸ਼ਿਦ ਦੀ ਕਿਰਪਾ ਨਾਲ ਹੁੰਦੇ ਹਨ।

(ਅ) ਪ੍ਰਭੂ ਦੇ ਕਈ ਰੰਗ ਰੂਪ ਹਨ। ਉਹ ਕਈ ਭੇਸਾਂ ਤੇ ਲਿਬਾਸਾਂ ਵਿਚ ਲੁਕਦਾ ਫਿਰਦਾ ਤੇ ਪ੍ਰਗਟ ਹੁੰਦਾ ਹੈ। ਸਾਰੇ ਧਰਮ, ਮਾਰਗ, ਰਸਤੇ, ਯੋਗ, ਸਾਰੇ ਫ਼ਿਰਕੇ, ਆਸ਼ਕ ਤੇ ਸੂਫ਼ੀ ਉਸ ਵਲ ਖਿੱਚੇ ਆਉਂਦੇ ਤੇ ਨੱਚਦੇ ਹਨ। ਸਾਡੇ ਵਿਚ ਇਕ ਹੋਣ ਕਰਕੇ ਸਹਿਨਸ਼ੀਲਤਾ ਹੋਣੀ ਚਾਹੀਦੀ ਹੈ।

(ੲ) ਰੱਬ ਨੂੰ ਮਿਲਣ, ਸੱਚ ਦੇ ਦਰਸ਼ਨ ਦੀਦਾਰੇ ਕਰਨ ਤੇ ਉਸ ਨੂੰ ਪਛਾਣਨਾ ਤੇ ਹਉਮੈ, ਹੰਗਤਾ, ਖ਼ੁਦੀ, ਤਕੱਬਰੀ ਮਾਰਨਾ ਹੈ ! ਮਨ ਮਾਰਨ ਨਾਲ ਹੀ ਪਰਮਾਤਮਾ ਨੂੰ ਪਾਈਦਾ ਹੈ।

(ਸ) ਰੱਬ ਦਾ ਮਿਲਾਪ ਜਾਂ ਵਿਸਾਲ ਮਨੁੱਖ ਦਾ ਅੰਤਮ ਪੜਾਉ ਹੈ। ਇਸ ਨਾਲ ਸਾਡੀਆਂ ਸਾਰੀਆਂ ਚਾਹਵਾਂ ਦੀ ਪੂਰਤੀ ਹੋ ਜਾਂਦੀ ਹੈ। ਇਹ ਸਾਡੀਆਂ ਚੰਗਿਆਈਆਂ ਦਾ ਸਿਖਰ ਹੈ ਅਤੇ ਸਾਰੇ ਦੁੱਖਾਂ ਦਾ ਇਕੋ ਇਕ ਇਲਾਜ ਹੈ।

(ਹ) ਮਨੁੱਖ ਨੂੰ ਜੋ ਦੁੱਖ ਆਉਂਦੇ ਹਨ, ਇਹ ਉਸ ਦੀ ਰੱਬ ਵੱਲੋਂ ਅਜਮਾਇਸ਼ ਹੁੰਦੀ ਹੈ। ਇਹ ਭੱਠੀ ਦੀ ਅੱਗ ਵਾਂਗ ਸਾਡੇ ਅੰਦਰੋਂ ਸਾਰਾ ਖੋਟ ਕੱਢ ਦਿੰਦੇ ਹਨ। ਮਨੁੱਖ ਨੂੰ ਦੁੱਖਾਂ ਤੋਂ ਘਬਰਾਉਣਾ ਨਹੀਂ ਚਾਹੀਦਾ ਅਤੇ ਸਬਰ ਸ਼ੁਕਰ ਦੀ ਡੋਰ ਹੱਥੋਂ ਕਦੀ ਨਹੀਂ ਛੱਡਣੀ ਚਾਹੀਦੀ। ਸਿਦਕ ਤੇ ਭਰੋਸਾ ਰਖਣਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਇਸ਼ਕ ਨਿਭ ਸਕਦਾ ਹੈ।

---

[1] ਅਹਿਮਦ ਹੁਸੈਨ ਅਹਿਮਦ ਕੁਰੈਸ਼ੀ : ਪੰਜਾਬੀ ਅਦਬ ਕੀ ਮੁਖ਼ਤਸਿਰ ਤਾਰੀਖ਼, ਲਾਹੌਰ, 1964, ਪੰਨਾ 77.

[2] ਡਾ. ਮੋਹਨ ਸਿੰਘ : ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ, ਪੰ.ਯੂ. ਲਾਹੌਰ, 1939, ਪੰਨੇ 54-66.

(ਕ) ਇਸ਼ਕ ਇਕ ਸ਼ੁੱਧ ਕਰਨ ਵਾਲੀ ਅੱਗ ਹੈ। ਇਸ਼ਕ ਦੇ ਉਪਜਣ ਨਾਲ ਦੁਨੀਆਦਾਰੀ ਖ਼ਤਮ ਹੋ ਜਾਂਦੀ ਹੈ। ਆਸ਼ਕ ਆਪਣਾ ਸਭ ਕੁਝ ਗਵਾ ਕੇ, ਘਰ ਫੂਕ ਕੇ ਪ੍ਰਭੂ ਮਿਲਾਪ ਦੇ ਨਿਤ ਮਜ਼ੇ ਲੁੱਟਦਾ ਹੈ। ਉਹ ਮੁੜ ਸਦਾ ਪ੍ਰਭੂ ਸੰਗ ਹੀ ਰਹਿਣਾ ਚਾਹੁੰਦਾ ਹੈ।

(ਖ) ਪ੍ਰਭੂ ਪ੍ਰੇਮ ਦੋਜ਼ਖ ਤੋਂ ਪਾਰ ਲੰਘਾਵਦਾ ਹੈ ਤੇ ਬਹਿਸ਼ਤੀਂ ਪਹੁੰਚਾਵਦਾ ਹੈ। ਰੱਬੀ ਪ੍ਰੇਮ ਦੀ ਮੰਜ਼ਿਲ ਸ਼ਰ੍ਹਾ ਸ਼ਰੀਅਤ ਤੋਂ ਅਗੇਰੇ ਹੈ। ਉਥੇ ਸਭ ਦਵੈਤ, ਦੁਬੱਧਾ, ਦੁਚਿੱਤੀ, ਈਰਖਾ, ਬਖੀਲੀ ਮੁੱਕ ਜਾਂਦੀ ਹੈ। ਰੱਬੀ ਪ੍ਰੇਮ ਦੇ ਸਮੁੰਦਰ ਨੂੰ ਤਰਨਾ ਭਵ-ਸਾਗਰ ਤਰਨ ਸਮਾਨ ਹੈ। ਆਸ਼ਕ ਆਪ ਤਰਦਾ ਹੈ ਅਤੇ ਨਾਲ ਹੋਰਨਾਂ ਨੂੰ ਵੀ ਤਾਰ ਲੈ ਜਾਂਦਾ ਹੈ।

(ਗ) ਰੱਬ ਦੀ ਕੁਦਰਤ ਦਾ ਕੋਈ ਅੰਤ ਜਾਂ ਪਾਰਾਵਾਰ ਨਹੀਂ। ਉਸ ਦੀ ਕੁਦਰਤ ਨੂੰ ਵੇਖ ਕੇ ਅਕਲ ਦੰਗ ਰਹਿ ਜਾਂਦੀ ਹੈ, ਪਰੰਤੂ ਦਿਲ ਉਸ ਦੇ ਖੁਲ੍ਹੇ ਦਰਸ਼ਨ ਦੀਦਾਰੇ ਕਰਦਾ ਹੈ। ਰੱਬੀ ਕੁਦਰਤ ਆਸ਼ਕ ਨੂੰ ਵਿਸਮਾਦ ਵਿਚ ਲੈ ਆਉਂਦੀ ਹੈ। ਮਸਤੀ ਵਿਚ ਆਸ਼ਕ ਨੂੰ ਉਹ ਰਮਜ਼ਾਂ ਤੇ ਭੇਤ ਮਿਲਦੇ ਹਨ, ਜਿਨ੍ਹਾਂ ਨੂੰ ਅਕਲ ਸਮਝ ਵੀ ਨਹੀਂ ਸਕਦੀ।

(ਘ) ਕੁਰਾਨ ਸ਼ਰੀਫ਼ ਨੂੰ ਦਿਲ ਦੀਆਂ ਅੱਖਾਂ ਨਾਲ ਵੇਖਣਾ ਚਾਹੀਦਾ ਹੈ। ਸੂਫ਼ੀ ਨੂੰ ਉਸ ਵਿਚੋਂ ਬਹੁਤ ਕੁਝ ਮਿਲਦਾ ਹੈ। ਕਈ ਆਇਤਾਂ ਉਸ ਅੱਲ੍ਹਾ ਦੇ ਮਾਰਮਿਕ ਭੇਦ ਖੋਲ੍ਹਦੀਆਂ ਹਨ (ਬੁਲ੍ਹੇ ਨੇ ਆਪ ਵੀ ਕਈ ਆਇਤਾਂ ਵਲ ਇਸ਼ਾਰਾ ਕੀਤਾ ਹੈ)।

(ਙ) ਇਸ ਬਾਹਰਮੁੱਖੀ ਦੁਨੀਆਂ ਦਾ ਨਕਸ਼ਾ ਮਨੁੱਖ ਦੇ ਅੰਦਰ ਵੀ ਹੈ। ਮਨੁੱਖ ਕੁੱਲ ਦੁਨੀਆਂ ਦਾ ਨਿੱਕਾ ਰੂਪ, ਖ਼ਲਾਸਾ, ਨਿਚੋੜ ਤੇ ਪ੍ਰਤਿਬਿੰਬ ਹੈ। ਮਨੁੱਖ ਦੇ ਹਿਰਦੇ ਅੰਦਰ ਹਰ ਵਕਤ ਰੱਬੀ ਮਹਿਫਲ ਜੰਮੀ ਰਹਿੰਦੀ ਹੈ। ਹਰ ਵੇਲੇ ਅਨਹਦ ਨਾਦ ਵਜਦੇ ਰਹਿੰਦੇ ਹਨ। ਅੰਦਰਲਾ ਨਾਦ ਸੁਣ ਕੇ ਹੀ ਆਸ਼ਕ ਮਾਰਫਤ ਦੀਆਂ ਉਚੇਰੀਆਂ ਮੰਜ਼ਿਲਾਂ ਤੱਕ ਪੁੱਜਦਾ ਹੈ ਅਤੇ ਸਹਿਜ ਅਵਸਥਾ ਨੂੰ ਪ੍ਰਾਪਤ ਕਰਦਾ ਹੈ। ਅੰਦਰਲਾ ਰਾਗ ਸ਼ਾਂਤੀਦ੍ਰਾਇਕ, ਗਿਆਨਵਰਧਕ ਤੇ ਦੀਦਾਰ ਬਖ਼ਸ਼ ਹੁੰਦਾ ਹੈ।

ਬੁਲ੍ਹੇ ਦੇ ਅਜਿਹੇ ਖ਼ਿਆਲ ਉਸ ਸਮੇਂ ਆਮ ਸਨ। ਦਾਰਾ ਸ਼ਿਕੋਹ ਦੇ ਸਮੇਂ ਸਾਰਾ ਵਾਤਾਵਰਣ ਹੀ ਵੇਦਾਂਤ ਤੇ ਸੂਫ਼ੀ ਭਾਵਾਂ ਨਾਲ ਭਰਿਆ ਪਿਆ ਸੀ। ਸ਼ਬਦ-ਯੋਗ ਪ੍ਰਧਾਨ ਸੀ।[1] ਬੁਲ੍ਹੇ ਤੋਂ ਪਹਿਲਾਂ ਦੇ ਸੂਫ਼ੀਆਂ ਨੇ ਵੀ ਅਜਿਹੇ ਭਾਵ ਹੀ ਪ੍ਰਗਟਾਏ ਸਨ ਅਤੇ ਬੁਲ੍ਹੇ ਦੇ ਸਮਕਾਲੀਆਂ ਵਿਚ ਵੀ ਅਸੀਂ ਜਿਨ੍ਹਾਂ ਉਦਗਾਰਾਂ ਦੀ ਝਲਕ ਵੇਖਦੇ ਹਾਂ।

ਇਹ ਖ਼ਿਆਲ ਸ਼ਾਹ ਹੁਸੈਨ, ਸੁਲਤਾਨ ਬਾਹੂ ਅਤੇ ਅਲੀ ਹੈਦਰ ਵਿਚ ਵਿਸ਼ੇਸ਼ ਕਰਕੇ ਅਧਿਕ ਮਾਤਰਾ ਵਿਚ ਮਿਲਦੇ ਹਨ, ਜਿਨ੍ਹਾਂ ਦਾ ਤੁਲਨਾਤਮਿਕ ਸਾਰ ਇਥੇ ਦਿੱਤਾ ਜਾਂਦਾ ਹੈ।

**ਸ਼ਾਹ ਹੁਸੈਨ ਦਾ ਕਲਾਮ** (ਡਾ. ਮੋਹਨ ਸਿੰਘ ਅਨੁਸਾਰ) ਬੁਲ੍ਹੇ ਨਾਲੋਂ "ਕਈ ਗੁਣਾ

---

[1] ਮੌਲਾ ਬਖ਼ਸ਼ ਕੁਸ਼ਤਾ : ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਲਾਹੌਰ, 1960, ਪੰਨਾ 54-56.

ਮਿੱਠਾ, ਸੋਹਣਾ, ਸਵਾਦਲਾ, ਵੈਰਾਗ ਭਰਿਆ, ਸਰਲ ਤੇ ਰਾਗ-ਪੂਰਤ ਹੈ।"

ਸ਼ਾਹ ਹੁਸੈਨ ਵੀ ਬੁਲ੍ਹੇ ਵਾਂਗ ਮਸਤੀ ਦਾ ਸੂਫ਼ੀ ਕਵੀ ਹੈ। ਮੌਲਾ ਬਖ਼ਸ਼ ਕੁਸ਼ਤਾ ਲਿਖਦੇ ਹਨ ਕਿ "ਸ਼ਾਹ ਹੁਸੈਨ ਨੇ ਦਾੜ੍ਹੀ ਮੁਨਾ ਦਿੱਤੀ, ਸ਼ਰਾਬ ਦੀ ਸੁਰਾਹੀ ਫੜ ਲਈ, ਗਾਣ ਨੱਚਣ ਵਾਲਿਆਂ ਦੇ ਟੋਲੇ ਵਿਚ ਜਾ ਰਲੇ ਅਤੇ ਰਾਗ ਮੰਚ, ਨਾਚ ਗਾਣੇ ਦੀਆਂ ਮਹਿਫਲਾਂ ਦਾ ਦੀਵਾ ਬਣ ਗਏ।"

ਸ਼ਾਹ ਹੁਸੈਨ ਦੇ ਤਸਵੱਫ ਵਿਚ ਉੱਚ-ਖਿਆਲੀ ਹੈ, ਰੂਹਾਨੀਅਤ ਹੈ, ਆਜਜ਼ੀ ਤੇ ਇਨਕਸਾਰੀ ਹੈ, ਨਿਮਰਤਾ ਤੇ ਮੁਹੱਬਤ ਦਾ ਸਬਕ ਹੈ। ਅਖਲਾਕ ਹੈ, ਫ਼ਲਸਫ਼ਾ ਹੈ। ਪ੍ਰੇਮ ਸਿੰਘ ਜ਼ਰਗਰ ਕਸੂਰੀ, ਜਿਸ ਨੇ ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ, ਆਦਿ ਦਾ ਸੰਪਾਦਨ ਕੀਤਾ ਸੀ, ਭੂਮਿਕਾ ਵਿਚ ਲਿਖਦਾ ਹੈ ਕਿ ਸ਼ਾਹ ਹੁਸੈਨ ਦਾ ਕਲਾਮ ਬੁਲ੍ਹੇ ਨਾਲੋਂ ਕਈ ਗੁਣਾ ਮਿੱਠਾ, ਸੋਹਣਾ, ਸਵਾਦਲਾ, ਵੈਰਾਗ-ਭਰਿਆ, ਸਰਲ ਤੇ ਰਾਗ-ਪੂਰਤ ਹੈ, ਉਸ ਦਾ ਬੁਲ੍ਹੇ ਉੱਤੇ ਵੀ ਅਸਰ ਹੋਇਆ। ਬੁਲ੍ਹਾ ਕਈ ਥਾਂ ਸ਼ਾਹ ਹੁਸੈਨ ਦੇ ਰਾਗ ਵਿਚ ਹੀ ਗਾਉਂਦਾ ਦਿਸਦਾ ਹੈ। ਬਾਬਾ ਫ਼ਰੀਦ ਵਾਂਗੂ ਸ਼ਾਹ ਹੁਸੈਨ ਵੀ ਦੁਨੀਆਂ ਨੂੰ ਆਰਜ਼ੀ ਤੇ ਫ਼ਾਨੀ ਸਮਝਦਾ ਹੈ। ਬੰਦੇ ਨੂੰ ਰੱਬ ਨਾਲ ਸੱਚਾ ਪਿਆਰ ਪਾਉਣਾ ਚਾਹੀਦਾ ਹੈ। ਸ਼ਾਹ ਹੁਸੈਨ ਦੇ ਕਲਾਮ ਵਿਚ ਮਿਠਾਸ, ਪਾਕੀਜ਼ਗੀ ਤੇ ਰਸ ਹੈ।

ਸ਼ਾਹ ਹੁਸੈਨ ਤੇ ਬੁਲ੍ਹੇ ਦੋਹਾਂ ਨੇ ਪੰਜਾਬ ਦੀਆਂ ਪ੍ਰੀਤ-ਕਹਾਣੀਆਂ ਦੇ ਨਾਇਕ ਨਾਇਕਾਵਾਂ ਨੂੰ ਰੱਬ ਦੇ ਪ੍ਰਤੀਕ ਦੇ ਤੌਰ ਤੇ ਵਰਤਿਆ ਹੈ। ਇਸੇ ਲਈ ਉਨ੍ਹਾਂ ਲਈ ਰਾਂਝਾ ਰੱਬ ਰਸੂਲ ਹੈ ਅਤੇ ਤਖ਼ਤ ਹਜ਼ਾਰਾ ਮੱਕਾ ਹੈ : "ਹਾਜੀ ਲੋਕ ਮੱਕੇ ਨੂੰ ਜਾਂਦੇ, ਅਸਾਂ ਜਾਣਾ ਤਖ਼ਤ ਹਜ਼ਾਰੇ।"

ਜਾਂ

ਲੋਕਾਂ ਭਾਣੇ ਚਾਕ ਮੱਝੀ ਦਾ, ਮੇਰੇ ਭਾਣੇ ਤਾਂ ਮੱਕਾ।

ਦੋਹਾਂ ਨੇ ਰੱਜ ਕੇ ਹੀਰ ਰਾਂਝੇ ਨੂੰ ਪ੍ਰੀਤ ਦੀ ਗਾਂਵਿਆ ਹੈ ਅਤੇ ਆਪ ਅਜੇਹੀ ਪ੍ਰੀਤ ਨੂੰ ਲੋਚਿਆ ਹੈ। ਸ਼ਾਹ ਹੁਸੈਨ ਆਪਣੇ ਆਪ ਨੂੰ ਹੀਰ ਨਾਲ ਉਪਮਾ ਦਿੰਦਾ ਹੈ ਅਤੇ ਰਾਂਝੇ ਨੂੰ ਆਪਣਾ ਰੱਬ ਜਾਣਦਾ ਹੈ :

ਉਹ ਕਹਿੰਦਾ ਹੈ :

ਰਾਂਝਣ ਮੈਡਾਂ, ਮੈਂ ਰਾਂਝਣ ਦੀ,  
ਖੇੜਿਆਂ ਨੂੰ ਕੂੜੀ ਝਾਕ।  
ਲੋਕਾਂ ਭਾਣੇ ਹੀਰ ਕਮਲੀ ਹੋਈ,  
ਹੀਰੇ ਦਾ ਵਰ ਚਾਕ।

ਜਾਂ

ਦਿਲ ਵਿਚ ਚਿਣਗ ਉੱਠੀ ਹੀਰੇ ਦੀ,  
ਰਾਂਝਣ ਤਖ਼ਤ ਹਜ਼ਾਰਿਓਂ ਧਾਇਆ ਹੀ।

ਉਹ ਰਾਂਝੇ ਦੀ ਝੋਕ ਵੱਲ ਜਾਣਾ ਲੋੜਦਾ ਹੈ :

ਮੈਂ ਭੀ ਝੋਕ ਰਾਂਝਣ ਦੀ ਜਾਣਾ,  
ਨਾਲ ਮੇਰੇ ਕੋਈ ਚਲੇ।

ਉਸ ਦਾ ਰੋਗ ਵੀ ਰਾਂਝਾ ਤਬੀਬ ਹੀ ਦੂਰ ਕਰ ਸਕਦਾ ਹੈ, ਕਿਉਂ ਜੋ ਉਸ ਦਾ ਦਰਦ ਅਵੱਲਾ ਹੈ; ਹੋਰ ਕਿਸੇ ਵਿਚ ਉਸ ਨੂੰ ਨਿਵਾਰਨ ਦੀ ਸ਼ਕਤੀ ਜਾਂ ਸਮਰੱਥਾ ਕਿਥੇ ?

ਰਾਂਝਾ ਯਾਰ ਤਬੀਬ ਸੁਣੀਂਦਾ,
ਮੈਂ ਤਨ ਦਰਦ ਅਵੱਲੇ ।

ਬੁੱਲ੍ਹੇ ਦਾ ਪ੍ਰੀਤ-ਪ੍ਰਭੂ ਰਾਂਝੇ ਦੀ ਸ਼ਕਲ ਦਾ ਹੀ ਹੈ । ਉਹ ਰਾਂਝੇ ਦਾ ਹੀ ਦੂਜਾ ਰੂਪ ਹੈ :

ਮੈਂ ਵੈਸਾਂ ਜੋਗੀ ਦੇ ਨਾਲ,
ਮੱਥੇ ਤਿਲਕ ਲਗਾ ਕੇ ।

ਬੁਲ੍ਹਾ ਵੀ ਰਾਂਝੇ ਜੋਗੀ ਦਾ ਵੇਸ ਕਰਕੇ ਉਸੇ ਨਾਲ ਟੁਰ ਜਾਣਾ ਲੋਚਦਾ ਹੈ :

ਹੱਥ ਖੂੰਡੀ ਮੋਢੇ ਕੰਬਲ ਧਰਿਆ,
ਚਾਕਾਂ ਵਾਲੀ ਸ਼ਕਲ ਬਣਾਈ ।

ਬੁਲ੍ਹਾ ਆਪਣੇ ਰਾਂਝੇ-ਪ੍ਰਭੂ ਨੂੰ ਹੀ ਘਰ ਪਰਤਦਾ ਵੇਖਣਾ ਚਾਹੁੰਦਾ ਹੈ । ਉਸ ਦਾ ਦੁੱਖ ਦਰਦ, ਗਮ ਤੇ ਵਿਛੋੜਾਂ ਤਾਂ ਹੀ ਦੂਰ ਹੁੰਦਾ ਹੈ । ਬੁਲ੍ਹੇ ਦਾ ਸਾਹਿਬ ਵੀ ਰਾਂਝਾ ਹੈ । ਬੁਲ੍ਹਾ ਉਸ ਦੀ ਕੇਵਲ ਦਾਸੀ ਜਾਂ ਚੇਰੀ ਹੈ :

ਬੁਲ੍ਹਾ ਸ਼ਹੁ ਘਰ ਰਾਂਝਣ ਆਵੇ ।
ਨਾਲ ਖੁਸ਼ੀ ਦੇ ਰੈਣ ਵਿਹਾਵੇ ।
ਗ਼ਮਖ਼ਾਰੀ ਸਭ ਮੈਥੋਂ ਜਾਵੇ ।
ਉਹ ਸਹਿਬ ਮੈਂ ਬਰਦੀ ਹਾਂ ।

ਬੁਲ੍ਹੇ ਲਈ ਆਪਣੇ ਪ੍ਰੀਤਮ-ਰਾਂਝੇ ਜਿਹਾ ਹੋਰ ਕੋਈ ਨਹੀਂ । ਉਹੀ ਉਸ ਦਾ ਪਹਿਲਾ ਤੇ ਅੰਤਮ ਮਾਹੀ ਹੈ :

ਰਾਂਝੇ ਜੇਹਾ ਮੈਨੂੰ ਹੋਰ ਨਾ ਕੋਈ,
ਮਿਨਤਾ ਕਰ ਕਰ ਮੋੜੀ ਦਾ ।

ਰਾਂਝਾ ਹੀ ਉਸ ਦੇ ਦਿਲ ਦਾ ਮਹਿਰਮ ਹੈ; ਉਹੀ ਉਸ ਦੇ ਦਿਲ ਦਾ ਦਰਦੀ ਹੈ । ਇਸ ਲਈ ਬੁਲ੍ਹਾ ਉਸੇ ਰਾਂਝਣ ਨੂੰ ਮਿਲਣਾ ਆਪਣਾ ਮਨੋਰਥ ਸਮਝਦਾ ਹੈ :

ਕੋਈ ਨਾ ਮਿਲਿਆ ਦਿਲ ਦਾ ਦਰਦੀ,
ਮੈਂ ਮਿਲਸਾਂ ਰਾਂਝਣ ਯਾਰ ।

ਦੋਹਾਂ ਨੇ ਪੰਜਾਬੀ ਜੀਵਨ ਦੇ ਵੱਖ-ਵੱਖ ਕੰਮਾਂ, ਧੰਦਿਆਂ ਵਿਚੋਂ ਪ੍ਰਤੀਕ ਲਏ ਹਨ । ਸ਼ਾਹ ਹੁਸੈਨ ਨੇ ਤਾਣੀ, ਤੇ ਜੁਲਾਹੇ ਦੀ ਚਿੰਨ੍ਹਾਵਲੀ ਵਰਤੀ ਹੈ ਅਤੇ ਬੁਲ੍ਹੇ ਨੇ ਚਰਖੇ, ਆਦਿ ਦੇ ਚਿੰਨ੍ਹਾਂ ਨੂੰ ਅਧਿਆਤਮਕ ਭਾਵਾਂ ਲਈ ਵਰਤਿਆ ਹੈ :

ਹੱਥੀ ਢਲਕ ਗਈ ਮੇਰੇ ਚਰਖੇ ਦੀ,
ਮੈਥੋਂ ਕਤਿਆ ਮੂਲ ਨਾ ਜਾਵੇ ।

ਸੂਫ਼ੀ ਲਈ ਇਹ ਸੰਸਾਰ ਪੇਕਾ ਘਰ ਹੈ । ਉਸ ਨੇ ਅਸਲ ਵਿਚ ਆਪਣੇ ਸਹੁਰੇ ਘਰ ਅਰਥਾਤ ਰੱਬ ਦੇ ਘਰ ਜਾਣਾ ਹੈ । ਸ਼ਾਹ ਹੁਸੈਨ ਤੇ ਬੁਲ੍ਹਾ ਦੋਵੇਂ ਇਕ ਸੁਰ ਵਿਚ ਗਾਉਂਦੇ ਹੋਏ ਇਕ ਭਾਵ ਨੂੰ ਪ੍ਰਗਟ ਕਰਦੇ ਹਨ :

ਸ਼ਾਹ ਹੁਸੈਨ :

ਸਾਹੁਰੜੇ ਘਰ ਅਲਬਤਾ ਜਾਣਾ,
ਪੇਈਏ ਕੂੜਾ ਦਾਅਵਾ।

ਅਤੇ

ਬੁਲ੍ਹੇ ਸ਼ਾਹ :

ਤੇਰਾ ਸਾਹਾ ਨੇੜੇ ਆਇਆ ਹੈ
ਕੁਛ ਚੋਲੀ ਦਾਜ ਰੰਗਾਇਆ ਹੈ ?

ਸ਼ਾਹ ਹੁਸੈਨ ਤੇ ਬੁਲ੍ਹਾ ਦੋਵੇਂ ਰੱਬ ਨੂੰ ਅੰਦਰ ਬਾਹਰ ਹਰ ਰੂਪ ਵਿਚ ਵੇਖਦੇ ਹਨ। ਬਾਹੂ ਵਾਂਗ ਇਨ੍ਹਾਂ ਦੀ ਝਾਤੀ ਵੀ ਅੰਤਰਮੁੱਖੀ ਹੈ।

ਸ਼ਾਹ ਹੁਸੈਨ :

ਅੰਦਰ ਤੂੰ ਹੈਂ, ਬਾਹਰ ਤੂੰ ਹੈਂ,
ਰੋਮ ਰੋਮ ਵਿਚ ਤੂੰ
ਕਹੇ ਹੁਸੈਨ ਫ਼ਕੀਰ ਨਿਮਾਣਾ,
ਮੈਂ ਨਹੀਂ ਸਭ ਤੂੰ।

ਬੁਲ੍ਹੇ ਸ਼ਾਹ :

ਬੁਲ੍ਹਾ ਸਾਈਂ ਘਟ ਘਟ ਰਵਿਆ,
ਜਿਉਂ ਆਟੇ ਵਿਚ ਲੋਣ।

ਸੁਲਤਾਨ ਬਾਹੂ ਅੰਦਰੂਨੀ ਝਾਤੀ ਪਾਉਣ ਨੂੰ ਕਹਿੰਦਾ ਹੈ :

ਸ਼ਾਹ ਰਗ ਤੋਂ ਨਜ਼ਦੀਕ ਸੁਣੀਂਦਾ ਬਾਹੂ,
ਪਾ ਅੰਦਰੂਨੀ ਝਾਤੀ ਹੂ।

ਇਸੇ ਲਈ ਬਾਹੂ ਦਿਲ ਦਾ ਕਲਮਾ ਪੜ੍ਹਨ ਉਪਰ ਜ਼ੋਰ ਦਿੰਦਾ ਹੈ। ਉਹ ਵਿਖਾਵੇ ਦੇ ਉਲਟ ਹੈ। ਉਹ ਕਹਿੰਦਾ ਹੈ :

ਜ਼ਬਾਨੀ ਕਲਮਾ ਹਰ ਕੋਈ ਪੜ੍ਹਦਾ,
ਦਿਲ ਦਾ ਪੜ੍ਹਦਾ ਕੋਈ ਹੂ।
ਦਿਲ ਦਾ ਕਲਮਾ ਆਸ਼ਿਕ ਪੜ੍ਹਦੇ,
ਕੀ ਜਾਨਣ ਯਾਰ ਗਲੋਈ ਹੂ।

ਸ਼ਾਹ ਹੁਸੈਨ ਤੇ ਬੁਲ੍ਹੇ ਵਾਂਙ ਵਾਰਿਸ ਵੀ 'ਹੀਰ ਅਤੇ ਰਾਂਝੇ' ਨੂੰ 'ਰੂਹ' ਅਤੇ 'ਕਲਬੂਤ' ਦੇ ਪ੍ਰਤੀਕ ਕਰਾਰ ਦੇ ਕੇ ਅਧਿਆਤਮਿਕ ਭਾਵ ਪ੍ਰਗਟਾਉਂਦਾ ਹੈ। ਵਾਰਿਸ ਤੇ ਬੁਲ੍ਹਾ ਦੋਵੇਂ ਸਮਕਾਲੀ ਸਨ; ਦੋਵੇਂ ਹੀ ਹੀਰ ਦੀ ਸੱਚੀ ਪ੍ਰੀਤ ਤੋਂ ਬਹੁਤ ਹੱਦ ਤਕ ਪ੍ਰਭਾਵਿਤ ਹੋਏ ਦਿਸਦੇ ਹਨ।

ਬੁਲ੍ਹਾ ਹੀਰ ਦੇ ਰੂਪ ਵਿਚ ਆਪਣੇ ਆਪ ਨੂੰ ਰਾਂਝੇ ਦੀ ਮੰਗ ਸਮਝਦਾ ਹੈ। ਹੀਰ ਉਸੇ ਪਿਛੇ ਉਹ ਕਮਲੀ ਹੋਈ ਫਿਰਦੀ ਹੈ :

ਮੈਂ ਮੰਗ ਰਾਂਝੇ ਦੀ ਹੋਈਆਂ,
ਬਾਬਲ ਕਰਦਾ ਧੱਕਾ,

ਨੀ ਮੈਂ ਕਮਲੀ ਹਾਂ।

ਅਤੇ ਵਾਰਿਸ ਦੀ ਹੀਰ ਨੇ ਵੀ ਰਾਂਝੇ ਨੂੰ ਧੁਰ ਦਰਗਾਹੋਂ ਮੰਗ ਲਿਆ ਸੀ। ਉਸ ਨੂੰ ਰਾਂਝੇ ਦੀ ਮੰਗ ਹੋਣ ਦਾ ਮਾਣ ਹੈ। ਇਸ ਦੇ ਵਿਰੁੱਧ ਹਰ ਗੱਲ ਉਸ ਨੂੰ ਕੁਫ਼ਰ ਸਮਾਨ ਲੱਗਦੀ ਹੈ। ਵਾਰਿਸ ਨੇ ਇਸ ਭਾਵ ਨੂੰ ਇਉਂ ਪ੍ਰਗਟ ਕੀਤਾ ਹੈ।

ਮੈਂ ਤਾਂ ਮੰਗ ਰੰਝੇਟੇ ਦੀ ਹੋਇ ਚੁਕੀ,
ਮਾਉ ਕੁਫ਼ਰ ਕਿਉਂ ਗੈਬ ਦੇ ਤੋਲਦੀ ਹੈਂ।

ਬੁਲ੍ਹੇ ਦੀ ਹੀਰ ਵੀ ਬੇਲਿਆਂ ਵਿਚ ਮਾਰੀ ਮਾਰੀ ਫਿਰਦੀ ਹੈ। ਉਹ ਮਾਹੀ ਮਾਹੀ ਦੀ ਹੂਕ ਲਾਉਂਦੀ ਹੈ:

ਹੈ ਭੁਲੀ ਹੀਰ ਸਲੇਟੀ ਮਰਦੀ,
ਬੇਲੇ ਮਾਹੀ ਮਾਹੀ ਕਰਦੀ।

ਵਾਰਿਸ ਦੀ ਹੀਰ ਵੀ ਬੇਲੇ ਜੂਹਾਂ ਭਾਲਦੀ ਨਹੀਂ ਥਕਦੀ। ਰਾਂਝੇ ਯਾਰ ਬਿਨਾਂ ਉਸ ਲਈ ਜਿਉਣਾ ਹਰਾਮ ਹੈ। ਉਸ ਬਿਨਾਂ ਉਹ ਕਿਸੇ ਹੋਰ ਵੱਲ ਤਕਦੀ ਤਕ ਨਹੀਂ:

ਤੇਰੇ ਬਾਝ ਤਾਂ ਤਾਮ ਹਰਾਮ ਮੈਨੂੰ,
ਤੁਧ ਬਾਝ ਨਾ ਨੈਣ ਤੇ ਅੰਗ ਜੋੜਾਂ।

ਹੀਰ ਨੇ ਸਭ ਕੁਝ ਛੱਡ ਛਡਾ ਕੇ ਰਾਂਝੇ ਦਾ ਪੱਲਾ ਫੜਿਆ। ਉਸ ਨੂੰ ਵਿਸ਼ਵਾਸ ਸੀ, ਰਾਂਝਾ ਉਸ ਦੀ ਲਾਜ ਪਾਲੇਗਾ। ਬੁਲ੍ਹਾ ਵੀ ਸ਼ਾਹ ਇਨਾਇਤ ਦਾ ਪੱਲਾ ਇਸੇ ਤਰ੍ਹਾਂ ਫੜਦਾ ਹੈ। ਉਹ ਪੀਰ ਅੱਗੇ ਬਿਨੈ ਕਰਦਾ ਹੈ ਕਿ 'ਤੂੰ ਮੇਰੀ ਲਾਜ ਪਾਲੀਂ'। ਇਸ ਭਾਵ ਨੂੰ ਬੁਲ੍ਹਾ ਇਸ ਤਰ੍ਹਾਂ ਅੰਕਿਤ ਕਰਦਾ ਹੈ:

ਮਾਪੇ ਛੋੜ ਲਗੀ ਲੜ ਤੇਰੇ,
ਸ਼ਾਹ ਇਨਾਇਤ ਸਾਈਂ ਮੇਰੇ,
ਲਾਇਆਂ ਦੀ ਲਾਜ ਪਾਲ ਵੇ।

ਵਾਰਿਸ ਨੇ ਆਪਣੇ ਵਿਸ਼ੇਸ਼ ਅੰਦਾਜ਼ ਵਿਚ ਇਸੇ ਭਾਵ ਨੂੰ ਇਸ ਤਰ੍ਹਾਂ ਪ੍ਰਗਟਾਇਆ ਹੈ:

ਵਾਰਿਸ ਸ਼ਾਹ ਹੱਥ ਫੜੇ ਦੀ ਲਾਜ ਹੁੰਦੀ,
ਸਾਥ ਦੇਈਏ ਤਾਂ ਪਾਰ ਉਤਾਰੀਏ ਜੀ।

ਬਿਰਹਨ ਹੀਰ ਦੇ ਵਿਹੜੇ ਵੜਿਆ ਰਾਂਝਾ ਆ ਵੜੇ, ਮਾਨੋਂ ਆਕਾਸ਼ ਦਾ ਚੰਦਰਮਾ ਉਤਰ ਆਇਆ ਹੈ। ਅਜਿਹੇ ਅਵਸਰ ਪੁਰ ਬੇਸ਼ਕ ਲੋਕ ਵਧਾਈਆਂ ਦਿੰਦੇ ਹਨ। ਅਜਿਹਾ ਰੋਜ਼ੇ ਮੁਬਾਰਕ ਜੁ ਚੜ੍ਹਿਆ। ਬੁਲ੍ਹੇ ਨੂੰ ਵੀ ਰਾਂਝਾ ਵਰ ਮਿਲਿਆ ਹੈ, ਉਸ ਲਈ ਵੀ ਉਹ ਦਿਨ ਮੁਬਾਰਕ ਹੈ। ਉਹ ਵੀ ਸਈਆਂ ਨੂੰ ਵਧਾਈਆਂ ਦੇਣ ਲਈ 'ਵਾਜਾਂ' ਮਾਰਦਾ ਹੈ:

ਆਓ ਸਈਓ ਰਲ ਦਿਓ ਨੀ ਵਧਾਈ,
ਮੈਂ ਵਰ ਪਾਇਆ ਰਾਂਝਾ ਮਾਹੀ,
ਅਜ ਤਾਂ ਰੋਜ਼ ਮੁਬਾਰਕ ਚੜ੍ਹਿਆ,
ਰਾਂਝਾ ਸਾਡੇ ਵਿਹੜੇ ਵੜਿਆ।

ਵਾਰਿਸ ਵੀ ਇਸੇ ਖ਼ਿਆਲ ਨੂੰ ਬੜੇ ਸੁੰਦਰ ਤੇ ਦਿਲ ਖਿੱਚਵੇਂ ਸ਼ਬਦਾਂ ਵਿਚ ਇਉਂ ਪੇਸ਼ ਕਰਦਾ ਹੈ :

ਵਾਰਿਸ ਸ਼ਾਹ ਰੰਝੇਟੜਾ ਚੰਦ ਚੜ੍ਹਿਆ,
ਘਰੋਂ ਘਰੀਂ ਮੁਬਾਰਕਾਂ ਲਿਆਂਵੰਦਾ ਈ।

ਜਾਂ ਫਿਰ ਪਿੰਡ ਦੀਆਂ ਕੁੜੀਆਂ ਹੀਰ ਵਹੁਟੀ ਨੂੰ ਰਾਂਝੇ ਲਾੜੇ ਦੀ ਆਮਦ ਪੁਰ ਇਉਂ ਵਧਾਈ ਦਿੰਦੀਆਂ ਹਨ; ਵਾਰਿਸ ਦੇ ਰੰਗ ਵਿਚ ਸੁਣੋ :

ਕੁੜੀਆਂ ਜਾਇਕੇ ਆਖਿਆ ਹੀਰ ਤਾਈਂ,
ਅਣੀ ਵਹੁਟੀਏ ਅਜ ਵਧਾਈ ਏ ਨੀਂ।

ਰਾਂਝੇ ਵਰਗੇ ਪਿਆਰੇ ਮਾਹੀ ਇਨਾਇਤ ਸ਼ਾਹ ਨੂੰ ਘਰ ਮੋੜ ਲਿਆਉਣ ਲਈ ਬੁਲ੍ਹੇ ਨੇ ਕੀ ਕੀ ਨਹੀਂ ਸੀ ਕੀਤਾ ! ਬਿਰਹੋਂ-ਵਿਛੁੰਨਿਆਂ ਵਾਂਗ ਉਸ ਨੇ ਵੀ ਬਹੁਤੇਰੇ ਟੂਨੇ ਕਾਮਨ ਕੀਤੇ, ਤਾਂ ਹੀ ਉਸ ਦਾ ਜਾਨੀ ਘਰ ਪਰਤਿਆ ਸੀ। ਬੁਲ੍ਹਾ ਇਸ ਭਾਵ ਨੂੰ 'ਕਾਫ਼ੀ' ਰਾਹੀਂ ਇਉਂ ਦਰਸਾਂਦਾ ਹੈ :

ਟੂਨੇ ਕਾਮਨ ਕਰੇ ਬਹੁਤੇਰੇ
ਸਿਹਰੇ ਆਏ ਵਡੇ ਵਡੇਰੇ
ਹੁਣ ਘਰ ਆਇਆ ਜਾਨੀ ਮੇਰੇ।

ਅਤੇ ਵਾਰਿਸ 'ਹੀਰ' ਦੇ ਮੂੰਹੋਂ ਇਹ ਪੁਛ ਕਰਵਾਉਂਦਾ ਹੈ ਕਿ ਉਸ ਦਾ ਜਾਨੀ ਕਦ ਘਰ ਆਉਂਦਾ ਹੈ :

ਭਲਾ ਦਸ ਖਾਂ ਚਿਰੀ ਵਿਛੁੰਨਿਆਂ ਨੂੰ,
ਕਦੋਂ ਰੱਬ ਸੱਚਾ ਘਰ ਲਿਆਂਵਦਾ ਈ।

ਉਸ ਵਿਚਾਰੀ ਨੂੰ ਕੀ ਪਤਾ ਸੀ, ਕਿ ਉਸ ਦਾ ਜਾਨੀ ਉਸ ਦੇ ਸਨਮੁੱਖ ਯੋਗੀ ਦੇ ਰੂਪ ਵਿਚ ਘਰ ਆਇਆ ਬੈਠਾ ਹੈ।

ਇਉਂ ਜਾਪਦਾ ਹੈ ਕਿ ਜਿਵੇਂ ਬੁਲ੍ਹਾ ਤੇ ਵਾਰਿਸ ਦੋਵੇਂ ਇਕੋ ਕਹਾਣੀ ਪਾ ਰਹੇ ਹਨ— ਪੰਜਾਬੀ ਦੀ ਸੱਚੀ ਪ੍ਰੀਤ ਦੀ ਅਮਰ ਕਹਾਣੀ। ਦੋਹਾਂ ਨਾਇਕ ਨਾਇਕਾਂ ਦੇ ਮੁਹਾਂਦਰੇ ਤੇ ਚਿਹਰੇ-ਮੁਹਰੇ ਵੀ ਮਿਲਦੇ ਹਨ ਅਤੇ ਨੈਣ ਨਕਸ਼ ਵੀ। ਦੋਹਾਂ ਨੇ ਮਨੁੱਖ ਦੀ ਸੱਚੀ ਅਧਿਆਤਮਕ ਪ੍ਰੀਤੀ ਦੀ ਹਕੀਕਤ ਦਾ ਸੁੰਦਰ ਅਫ਼ਸਾਨਾ ਕਵਿਤਾ ਰਾਹੀਂ ਬਿਆਨ ਕੀਤਾ ਹੈ ਅਤੇ ਦੋਹਾਂ ਨੇ ਹੀਰ ਰੂਪੀ ਆਤਮਾ ਦੇ ਰਾਂਝੇ-ਪ੍ਰਭੂ ਦੇ ਦਰਦ ਵਿਛੋੜੇ ਦੀ ਬਿਰਹੋਂ ਭਰੇ ਗੀਤ ਗਾਏ ਹਨ। ਦੋਹਾਂ ਨੇ ਅਟੱਲ ਸਚਿਆਈਆਂ ਪ੍ਰਗਟਾਈਆਂ ਹਨ। ਉਨ੍ਹਾਂ ਦੀ ਸ਼ਬਦਾਵਲੀ ਤੇ ਬਿੰਬਾਵਲੀ ਵਿਚ ਵੀ ਕੋਈ ਬਹੁਤਾ ਫ਼ਰਕ ਨਹੀਂ। ਦੋਹਾਂ ਲਈ ਇਹ ਜਹਾਨ ਸੁਫ਼ਨਾ ਤੇ ਕੂੜਾ ਹੈ। ਦੋਹਾਂ ਲਈ ਇਹ ਆਦਮੀ ਕੇਵਲ ਕਾਲ ਕਸਾਈ ਲਈ ਪਲ ਰਿਹਾ ਬਕਰਾ ਹੈ। ਦੋਹਾਂ ਨੂੰ ਇਸ਼ਕ ਦੇ ਸੌਦੇ ਵਿਚ ਲਹੇਵੰਦਾ ਘਾਟਾ ਪਿਆ ਜਾਪਦਾ ਹੈ ਅਤੇ ਦੋਵੇਂ ਫ਼ਿਰਾਕ ਦੀ ਅੱਗ ਵਿਚ ਸੜਦੇ ਦਿਸਦੇ ਹਨ।

ਬੁਲ੍ਹਾ ਕਹਿੰਦਾ ਹੈ :

ਪਲਦਾ ਹੈਂ ਤੂੰ ਚੰਮ ਦਾ ਬਕਰਾ

ਆਪਣਾ ਆਪ ਕੁਹਾਂਵੇਗਾ

ਅਤੇ ਵਾਰਿਸ ਦੇ ਬੋਲ ਇਨ੍ਹਾਂ ਸ਼ਬਦਾਂ ਰਾਹੀਂ ਸੁਣੀਂਦੇ ਹਨ :

ਵਾਰਿਸ ਸ਼ਾਹ ਵਸਾਹ ਕੀ ਜ਼ਿੰਦਗੀ ਦਾ,
ਬੰਦਾ ਬਕਰਾ ਹੱਥ ਕਸਾਈਆਂ ਦੇ ।

ਇਹ ਦੋਵੇਂ ਹੀ ਪੰਜਾਬੀ ਸਾਹਿਤ ਗਗਨ ਦੇ ਚਮਕਦੇ ਸੂਰਜ ਹਨ । ਇਨ੍ਹਾਂ ਦੋਹਾਂ ਦੀ ਸਾਹਿਤ-ਕ੍ਰਿਤ ਸਦਕਾ (ਜਿਵੇਂ ਕਿ ਅਸੀਂ ਪਹਿਲਾਂ ਦੱਸ ਆਏ ਹਾਂ) ਅਠਾਰ੍ਹਵੀਂ ਸਦੀ ਦੇ ਪੰਜਾਬੀ ਸਾਹਿਤ ਇਤਿਹਾਸ ਦੇ ਕਾਲ ਨੂੰ ਸੋਨ-ਸੁਨਹਿਰੀ ਕਾਲ ਕਿਹਾ ਜਾਂਦਾ ਹੈ। ਦੁਨੀਆਂ ਨੇ ਬੇਸ਼ਕ ਅੱਜ ਤਕ ਇਕੋ ਸਮੇਂ ਇਕੋ ਸਵੇਰ ਨੂੰ ਦੋ ਦੋ ਸੂਰਜ ਚੜ੍ਹਦੇ ਕਦੀ ਨਹੀਂ ਵੇਖੇ, ਪਰੰਤੂ ਪੰਜਾਬੀ ਸਾਹਿਤ ਦੀ ਉਸ ਸਮੇਂ ਦੀ ਸਵੇਰ ਨੇ ਇਕੋ ਵੇਲੇ ਦੋ ਦੋ ਸੂਰਜ ਬੁਲ੍ਹੇ ਤੇ ਵਾਰਿਸ ਦੇ ਰੂਪ ਵਿਚ ਚੜ੍ਹਦੇ ਵੇਖੇ, ਜਿਨ੍ਹਾਂ ਦੇ ਸਾਹਮਣੇ ਕੋਈ ਵੀ ਛੋਟਾ ਮੋਟਾ ਦੀਵਾ ਨਾ ਟਿਕ ਸਕਿਆ, ਨਾ ਜਗ ਸਕਿਆ । ਸ਼ਾਇਦ ਇਹੋ ਜਿਹੇ ਮਹਾਨ ਸਾਹਿਤ-ਰੱਥੀ ਮੁੜ ਕਦੀ ਨਾ ਆਵਣ :

ਬੁਲ੍ਹਾ ਸ਼ਹੁ ਬਿਨ ਕੋਈ ਨਾਹੀਂ,
ਏਥੇ ਓਥੇ ਦੋਹੀਂ ਸਰਾਈਂ,
ਸੰਭਾਲ ਕਦਮ ਟਕਾਈਂ,
ਫਿਰ ਆਵਣ ਦੂਜੀ ਵਾਰ ਨਹੀਂ ।

ਡਾ. ਮੋਹਨ ਸਿੰਘ[1] ਦੇ ਕਥਨ ਅਨੁਸਾਰ, "ਵਾਰਿਸ ਉੱਨਾ ਹੀ ਲੋਕ-ਪ੍ਰਿਯ ਹੋਇਆ, ਜਿੰਨਾ ਕਿ ਉਸ ਦਾ ਵਡੇਰਾ ਸਮਕਾਲੀ ਬੁਲ੍ਹੇ ਸ਼ਾਹ ਜਿਹੜਾ ਕਿ ਰੂਹਾਨੀ ਸੂਫ਼ੀ ਗਵੱਈਆ ਸੀ, ਜਾਂ ਫਿਰ ਉਸ ਤੋਂ ਪਹਿਲਾਂ ਸ਼ਾਹ ਹੁਸੈਨ, ਜੋ ਕਿ ਰੱਬੀ ਜੁਲਾਹਾ ਸੀ ।"

ਵਾਰਿਸ ਪੰਜਾਬੀ ਕਿੱਸਾ-ਕਾਵਿ[2] ਦੇ ਸਿਖਰ ਦਾ ਚਿੰਨ੍ਹ ਹੈ ਅਤੇ ਬੁਲ੍ਹਾ ਪੰਜਾਬੀ ਸੂਫ਼ੀ ਕਾਵਿ ਦਾ ਪ੍ਰਤਿਨਿਧ ਬਿੰਬ ਪ੍ਰਤੀਤ ਹੁੰਦਾ ਹੈ। ਇਨ੍ਹਾਂ ਦੋਹਾਂ ਦਾ ਪ੍ਰਭਾਵ ਆਪਣੇ ਖੇਤਰ ਵਿਚ ਸਮੂਹ ਉੱਤਰ-ਅਧਿਕਾਰੀ ਕਵੀਆਂ ਉਪਰ ਕਿਸੇ ਨਾ ਕਿਸੇ ਰੂਪ ਵਿਚ ਅਵੱਸ਼ ਪਿਆ ।

ਬੁਲ੍ਹੇ ਤੇ ਵਾਰਿਸ ਦੇ ਕਸੂਰ ਵਿਖੇ ਇਕੋ ਉਸਤਾਦ ਪਾਸੋਂ ਸਿੱਖਿਆ ਪ੍ਰਾਪਤ ਕਰਨ ਬਾਰੇ ਵੀ ਕਈ ਰਵਾਇਤਾਂ ਮਸ਼ਹੂਰ ਹਨ, ਪਰੰਤੂ ਵਸੂਕ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਹ ਕਦੀ ਕਸੂਰ ਸਿੱਖਿਆ ਪ੍ਰਾਪਤੀ ਲਈ ਇਕੱਠੇ ਹੋਏ ਹੋਣ । ਬੁਲ੍ਹੇ ਦੀ ਸਿੱਖਿਆ ਦਾ ਸਮਾਂ ਜਾਂ ਕਸੂਰ-ਵਾਸਾ ਪਹਿਲੇ ਵੀਹ ਪੰਝੀ ਸਾਲਾਂ (1680 ਤੋਂ 1700 ਈ.) ਤਕ ਮੁੱਕ ਜਾਂਦਾ ਹੈ; ਉਸ ਪਿਛੋਂ ਉਹ ਲਾਹੌਰ ਚਲਾ ਗਿਆ ਸੀ । ਵਾਰਿਸ ਸ਼ਾਇਦ ਉਸ ਵੇਲੇ ਹਾਲੀ ਜੰਮਿਆ ਵੀ ਨਾ ਹੋਵੇ, ਕਿਉਂ ਜੋ ਉਸ ਨੇ ਅੱਧਖੜ ਉਮਰ ਵਿਚ 'ਹੀਰ' (1768 ਈ.) ਰਚੀ ।

ਡਾ. ਫ਼ਕੀਰ ਮੁਹੰਮਦ ਫ਼ਕੀਰ[3] ਮਖਦੂਮ ਗ਼ੁਲ੍ਹਾਮ ਮਹੀ-ਉਦ-ਦੀਨ ਨੂੰ ਬੁਲ੍ਹੇ ਸ਼ਾਹ ਦਾ

---

[1] ਡਾ. ਮੋਹਨ ਸਿੰਘ : ਐਨ ਇੰਟਰੋਡਕਸ਼ਨ ਟੂ ਪੰਜਾਬੀ ਲਿਟਰੇਚਰ, ਅੰਮ੍ਰਿਤਸਰ, 1951, ਪੰਨਾ 115-116.

[2] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ : ਜਨਵਰੀ-ਫ਼ਰਵਰੀ, 1962, ਪੰਨਾ 130.

[3] ਡਾ. ਫ਼ਕੀਰ ਮੁਹੰਮਦ ਫ਼ਕੀਰ : ਕੁਲੀਆਤੇ ਬੁਲ੍ਹੇ ਸ਼ਾਹ, ਲਾਹੌਰ, 1964, ਭੂਮਿਕਾ ।

ਉਸਤਾਦ ਕਹਿਣਾ ਗ਼ਲਤ ਹੈ, ਕਿਉਂਕਿ ਮਖ਼ਦੂਮ ਤੇ ਬੁਲ੍ਹੇ ਸ਼ਾਹ ਦੇ ਜ਼ਮਾਨੇ ਦਾ ਸੌ ਸਾਲ ਦਾ ਫ਼ਰਕ ਏ।

ਪ੍ਰੇਮ ਸਿੰਘ ਜ਼ਰਗਰ[1] ਬੁਲ੍ਹੇ ਤੇ ਵਾਰਿਸ ਦੇ ਇਕੋ ਉਸਤਾਦ ਪਾਸੋਂ ਪੜ੍ਹਨ ਬਾਰੇ ਲਿਖਦਾ ਹੈ :

"ਉਸਤਾਦ ਖ੍ਵਾਜਾ ਗ਼ੁਲਾਮ ਮੁਰਤਜ਼ਾ ਕਸੂਰੀ ਨੇ ਆਖਿਆ, ਮੈਨੂੰ ਦੋ ਸ਼ਾਗਿਰਦ ਅਜੀਬ ਮਿਲੇ ਨੇ; ਇਕ ਬੁਲ੍ਹੇ ਸ਼ਾਹ ਜਿਸ ਇਲਮ ਪੜ੍ਹ ਕੇ ਸਰੰਗੀ ਫੜ ਲਈ ਤੇ ਦੂਜਾ ਵਾਰਿਸ ਸ਼ਾਹ ਜਿਹੜਾ ਆਲਮ ਹੋ ਕੇ ਹੀਰ ਰਾਂਝੇ ਦੇ ਗੀਤ ਗਾਉਣ ਲਗ ਪਿਆ ਏ।"

ਇਸ ਗੱਲ ਦੀ ਤਸਦੀਕ ਕਿਸੇ ਹੋਰ ਇਤਿਹਾਸਕਾਰ ਨੇ ਨਹੀਂ ਕੀਤੀ।

ਮੌਲਾ ਬਖ਼ਸ਼ ਕੁਸ਼ਤਾ[2] ਨੇ ਪਤਾ ਨਹੀਂ ਕਿਸ ਆਧਾਰ ਤੇ ਇਉਂ ਲਿਖ ਦਿੱਤਾ :

> "ਬੁਲ੍ਹੇ ਸ਼ਾਹ ਤੇ ਵਾਰਿਸ ਸ਼ਾਹ ਅੱਗੇ ਪਿਛੇ ਇਕੋ ਸਕੂਲ ਦੇ ਵਿਦਿਆਰਥੀ ਹਨ। ਦੋਵੇਂ ਜਾਮੇ-ਮਸਜਿਦ ਕੋਟ ਅੰਦਰੂੰ ਕਸੂਰ ਦੇ ਖ਼ਤੀਬ ਮੌਲਾਨਾ ਗੁਲਾਮ ਮਹੀ-ਉਦ-ਦੀਨ ਕਸੂਰ ਦੇ ਫ਼ੈਜ਼ਯਾਫ਼ਤਾ ਹਨ।"

ਪਰ ਫਿਰ ਵੀ ਅਸੀਂ ਇਹ ਬਿਨਾਂ ਕਿਸੇ ਸੰਕੋਚ ਜਾਂ ਸ਼ੰਕੇ ਦੇ ਕਹਿ ਸਕਦੇ ਹਾਂ, ਕਿ "ਇਨ੍ਹਾਂ ਦੋਹਾਂ ਚੰਦ-ਸੂਰਜਾਂ (ਬੁਲ੍ਹਾ ਤੇ ਵਾਰਿਸ)[3] ਕਰਕੇ ਅੱਜ ਪੰਜਾਬੀ ਸਾਹਿਤ ਆਕਾਸ਼ ਚਿੱਟੀ ਚਾਨਣੀ ਤੇ ਸੁਨਹਿਰੀ ਧੁੱਪ ਵਿਚ ਨ੍ਹਾਉਂਦਾ ਜਾਪਦਾ ਹੈ। ਇਨ੍ਹਾਂ ਦੋ ਮਾਤ-ਪੰਜਾਬੀ ਦੇ ਨੇਕ ਸਪੂਤਾਂ ਕਾਰਣ ਪੰਜਾਬੀ ਨੂੰ ਅੰਤਰ-ਰਾਜ ਤੇ ਅੰਤਰ-ਰਾਸ਼ਟਰੀ ਸ਼ੁਹਰਤ ਤੇ ਇੱਜ਼ਤ ਮਿਲੀ ਤੇ ਪੰਜਾਬੀ ਜਗਤ ਦਾ ਨਾਮ ਰੌਸ਼ਨ ਤੇ ਉਜਾਗਰ ਹੋਇਆ।"

> "ਜਿਥੋਂ ਤਕ ਕਾਵਿ-ਭਾਵਾਂ ਦਾ ਸੰਬੰਧ ਹੈ, ਵਾਰਿਸ ਤੇ ਬੁਲ੍ਹਾ ਦੋਵੇਂ ਇਕ ਪ੍ਰੀਤ ਦੀ ਧਾਰਮਿਕ ਗਾਥਾ ਦੇ ਰਚਣਹਾਰੇ ਹਨ ਤੇ ਦੋਹਾਂ ਨੇ, ਪੰਜਾਬ ਦੀ ਅਮਰ ਪ੍ਰੀਤ ਦੇ ਦਰਦ ਭਰੇ ਕਿੱਸੇ ਨੂੰ ਹੇਕਾਂ ਲਾ ਲਾ ਗਾਇਆ ਹੈ।"

## ਬੁਲ੍ਹਾ ਤੇ ਸ਼ਾਹ ਸ਼ਰਫ਼

ਬੁਲ੍ਹੇ ਦੇ ਪਹਿਲੇ ਸਮਕਾਲੀਆਂ ਵਿਚੋਂ ਸ਼ਾਹ ਸ਼ਰਫ਼ (1663-1724 ਈ.) ਤੇ ਸੁਲਤਾਨ ਬਾਹੂ (1631-1691 ਈ.) ਦੀ ਰਚਨਾ ਵਿਚਲੇ ਭਾਵ ਵੀ ਬੁਲ੍ਹੇ ਨਾਲ ਖਾਸਾ ਮੇਲ ਖਾਂਦੇ ਹਨ। ਸੁਲਤਾਨ ਬਾਹੂ ਦਾ ਜ਼ਿਕਰ ਅਸੀਂ ਪਿਛੇ ਕਰ ਆਏ ਹਾਂ। ਸ਼ਾਹ ਸ਼ਰਫ਼ ਵੀ ਆਪਣੀਆਂ ਕਾਫ਼ੀਆਂ ਵਿਚਲੇ ਭਾਵ ਜਿਵੇਂ ਕਿ ਆਪਣੇ ਪ੍ਰਭੂ ਦਾ ਹੋ ਕੇ ਰਹਿਣਾ, ਉਸੇ ਦੇ ਦਾਮਨ ਲਗਣਾ, ਉਸ ਦੀ ਡੋਰੀ ਨਾਲ ਖਿੱਚੇ ਜਾਣਾ, ਆਦਿ ਬੁਲ੍ਹੇ ਸ਼ਾਹ ਦੀ 'ਲਾਜ ਰਖਣੀ' ਨਾਲ ਮਿਲਦੇ ਹਨ।

ਬੁਲ੍ਹਾ ਕਹਿੰਦਾ ਹੈ :

ਮਾਪੇ ਛੋੜ ਲਗੀ ਲੜ ਤੇਰੇ,

---

[1] ਪ੍ਰੇਮ ਸਿੰਘ ਜ਼ਰਗਰ, ਕਸੂਰੀ : ਕਾਫ਼ੀਆਂ ਬੁਲ੍ਹੇ ਸ਼ਾਹ, ਪੰਨਾ 2.

[2] ਮੌਲਾ ਬਖ਼ਸ਼ ਕੁਸ਼ਤਾ : ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, 1960, ਪੰਨਾ 105.

[3] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਫ਼ਰਵਰੀ, 1962, ਪੰਨਾ 145-146.

ਸ਼ਾਨ ਇਨਾਇਤ ਸਾਈਂ ਮੇਰੇ,
ਲਾਇਆਂ ਦੀ ਲਾਜ ਪਾਲ ਵੇ।

... ... ...

ਜਾਂ

ਮੈਂ ਲਾਇਆ ਏ ਕਿ ਤੁੱਧ ਲਾਇਆ,
ਆਪਣੀ ਓੜ ਨਿਭਾਈ।

... ... ...

ਹੌਲ ਦਿਲੇ ਦਾ ਥਰ ਥਰ ਕੰਬਦਾ,
ਬੇੜਾ ਪਾਰ ਲੰਘਾਈਂ।

ਅਤੇ ਸ਼ਾਹ ਸ਼ਰਫ਼ (ਰਾਗ ਬਿਲਾਵਲ—ਕਾਫ਼ੀ) ਵਿਚ ਇਸ ਤਾਰ ਵਿਚ ਇਉਂ ਗਾਉਂਦਾ ਹੈ:

ਅਉਗਣਹਾਰੀ ਨੂੰ ਕੋ ਗੁਣ ਨਾਹੀਂ ਲਾਜ ਪਈ ਤਉ ਮੀਤੇ ਨੂੰ।
ਦਾਮਨ ਲਗਿਆਂ ਦੀ ਸ਼ਰਮ ਤੁਸਾਨੂੰ, ਘੱਤ ਡੋਰੀ ਮੇਰੇ ਚੀਤੇ ਨੂੰ।

ਬੁਲ੍ਹੇ ਦਾ ਉਸ ਪਿਆਰੇ ਬਿਨਾਂ ਹੋਰ ਕੋਈ ਨਹੀਂ, ਉਹ ਹੋਰ ਕਿਸ ਵੱਲ ਪੁਕਾਰ ਕਰੇ ? ਉਹ ਉਸੇ ਦਰਬਾਰ ਤੇ ਸਰਕਾਰ ਦੀ ਚੂੜੇਟੜੀ ਹੈ।

ਬੁਲ੍ਹਾ ਕਹਿੰਦਾ ਹੈ:

ਤੁਧ ਬਾਝੋਂ ਮੇਰਾ ਹੋਰ ਨਾ ਕੋਈ,
ਕੈ ਵਲ ਕਰੂੰ ਪੁਕਾਰੋਂ।
ਬੁਲ੍ਹਾ ਸ਼ਾਹ ਇਨਾਇਤ ਕਰਕੇ,
ਬਖਰਾ ਮਿਲੇ ਦੀਦਾਰੋਂ।

ਅਤੇ ਸ਼ਾਹ ਸ਼ਰਫ਼ ਨੂੰ ਆਪਣੇ ਪਿਆਰੇ ਬਿਨਾਂ ਕੋਈ ਦੂਜਾ ਨਜ਼ਰ ਨਹੀਂ ਆਉਂਦਾ। ਪਹਿਲਾਂ ਉੱਤੇ ਦਿੱਤੀ ਕਾਫ਼ੀ ਦੇ ਅੰਤ ਤੇ ਉਹ ਕਹਿੰਦਾ ਹੈ:

ਸ਼ਾਹ ਬਿਨ ਦੂਜਾ ਦਰਿਸ਼ਟ ਨਾ ਆਵੈ,
ਢਾਹ ਭਰਮ ਦੇ ਭੀਤੇ ਨੂੰ।
ਸ਼ੇਖ਼ ਸ਼ਰਫ਼ ਹਾਲ ਕੈਨੂੰ ਆਖਾਂ,
ਉਮਰ ਗਈ ਨਿਸ ਬੀਤੇ ਨੂੰ।

ਬੁਲ੍ਹੇ ਅਨੁਸਾਰ ਇਸੇ ਇਸ਼ਕ ਨੇ ਸ਼ਾਹ ਸ਼ਰਫ਼ ਨੂੰ ਵੀ ਕਲੰਦਰ ਬਣਾ ਦਿੱਤਾ ਤੇ ਬਾਰਾਂ ਵਰ੍ਹੇ ਉਸ ਨੂੰ ਦਰਿਆ ਵਿਚ ਠਾਰਿਆ। ਬੁਲ੍ਹਾ ਆਪਣੀ ਕਾਫ਼ੀ:

ਰਹੁ ਰਹੁ ਵੇ ਇਸ਼ਕ ਮਾਰਿਆ ਈ,
ਕਹੁ ਕਿਸਨੂੰ ਪਾਰ ਉਤਾਰਿਆ ਈ।

ਵਿਚ ਸ਼ਾਹ ਸ਼ਰਫ਼ ਵਲ ਇਸ ਪ੍ਰਕਾਰ ਸੰਕੇਤ ਕਰਦਾ ਹੈ:

ਏਸ ਇਸ਼ਕ ਦੇ ਬੜੇ ਅਡੰਬਰ, ਇਸ਼ਕ ਨਾ ਛੁਪਦਾ ਬਾਹਰ ਅੰਦਰ,
ਇਸ਼ਕ ਕੀਤਾ ਸ਼ਾਹ ਸ਼ਰਫ਼ ਕਲੰਦਰ, ਬਾਰਾਂ ਵਰ੍ਹੇ ਦਰਿਆ ਵਿਚ ਠਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।

## ਬੁਲ੍ਹਾ ਅਤੇ ਹੈਦਰ

ਜਿਵੇਂ ਕਿ ਅਸੀਂ ਪਿੱਛੇ ਦੱਸ ਆਏ ਹਾਂ, ਅਲੀ ਹੈਦਰ (1690-1780) ਨੇ ਸਭ ਤੋਂ ਵੱਧ ਪ੍ਰਭਾਵ ਬੁਲ੍ਹੇ ਦਾ ਗ੍ਰਹਿਣ ਕੀਤਾ। ਅਲੀ ਹੈਦਰ ਦੇ ਕਲਾਮ ਬਾਰੇ ਮੌਲਾ ਬਖਸ਼ ਕੁਸ਼ਤਾ[1] ਲਿਖਦਾ ਹੈ ਕਿ, "ਉਨ੍ਹਾਂ ਦਾ ਕਲਾਮ ਜ਼ਿਆਦਾਤਰ ਮੁਲਤਾਨੀ ਬੋਲੀ ਵਿਚ ਹੈ, ਕੇਂਦਰੀ ਬੋਲੀ ਵਿਚ ਘੱਟ ਹੈ, ਪਰ ਕਲਾਮ ਦੀ ਰੰਗੀਨੀ, ਸੋਜ਼, ਤੜਪ, ਅਸਰ ਤੇ ਮੌਸੀਕੀ ਇਧਰ ਗਹੁ ਕਰਨ ਦੀ ਲੋੜ ਨਹੀਂ ਛੱਡਦੀ, ਕਿਉਂ ਜੋ ਕਲਾਮ ਵਿਚ ਸਾਦਗੀ ਏ, ਨਾਪ, ਤੋਲ, ਵਜ਼ਨ, ਬਹਿਰ ਸੋਚਣਾ ਤੇ ਜੱਚਵਾਂ ਏ; ਰਾਗੀ, ਕੱਵਾਲ, ਢਾਡੀ ਤੇ ਫ਼ਕੀਰ ਉਨ੍ਹਾਂ ਦੀਆਂ ਕਾਫ਼ੀਆਂ ਤੇ ਬੈਂਤ ਗਾ ਗਾ ਕੇ ਲੋਕਾਂ ਨੂੰ ਮੋਹਿਤ ਕਰਦੇ ਹਨ ਤੇ ਇਨ੍ਹਾਂ ਦੇ ਕਲਾਮ ਦੇ ਚਾਹਵਾਨ ਇਨ੍ਹਾਂ ਦੇ ਸੁਖਨ ਦੇ ਮੋਤੀਆਂ ਨਾਲ ਝੋਲੀਆਂ ਭਰਨ ਦੇ ਬਦਲੇ ਵਿਚ ਉਨ੍ਹਾਂ ਦੀਆਂ ਝੋਲੀਆਂ ਭਰ ਦਿੰਦੇ ਹਨ। ਇਨ੍ਹਾਂ ਦਾ ਰੰਗ ਬੁਲ੍ਹੇ ਸ਼ਾਹ ਨਾਲ ਮਿਲਦਾ ਤੇ ਇੰਜ ਜਾਪਦਾ ਏ, ਜਿਵੇਂ ਬੁਲ੍ਹੇ ਸ਼ਾਹ ਤੇ ਇਹ ਦੋਵੇਂ ਇਕੋ ਸਕੂਲ ਦੇ ਪਾਠਕ ਤੇ ਹਾਣੀ ਸੰਗੀ ਹੋਣ।

ਅਹਿਮਦ ਹੁਸੈਨ ਅਹਿਮਦ ਕੁਰੈਸ਼ੀ ਅਨੁਸਾਰ, "ਅਲੀ ਹੈਦਰ ਕਾ ਕਲਾਮ ਸੂਫ਼ੀਆਨਾ ਹਕਾਇਕ ਸੇ ਭਰਪੂਰ ਹੈ ਅਗਰਚਿ ਯਿਹ ਬੁਲ੍ਹੇ ਸ਼ਾਹ ਕੇ ਕਲਾਮ ਕੇ ਪਾਯੇ ਕਾ ਨਹੀਂ, ਤਾਹਮ ਅਕਬਰ ਸ਼ੁਅਰਾ ਕੇ ਕਲਾਮ ਮੇਂ ਸ਼ਾਮਿਲ ਜ਼ਰੂਰ ਹੋਤਾ ਹੈ।"

ਲਾਜਵੰਤੀ ਰਾਮਾਕ੍ਰਿਸ਼ਨਾ (ਕਰਤਾ, ਪੰਜਾਬੀ ਸੂਫ਼ੀ ਪੋਇਟਸ) ਅਲੀ ਹੈਦਰ ਨੂੰ ਬੁਲ੍ਹੇ ਸ਼ਾਹ, ਸ਼ਾਹ ਹੁਸੈਨ ਤੇ ਸੁਲਤਾਨ ਬਾਹੂ ਵਾਂਗ ਫ਼ਰੀਦ ਤੇ ਇਬ੍ਰਾਹੀਮ ਫ਼ਰੀਦ (ਸਾਨੀ) ਦੇ ਸੂਫ਼ੀ ਭਾਵਾਂ ਨੂੰ ਉਜਾਗਰ ਕਰਨ ਵਾਲਾ ਦੱਸਦੀ ਹੈ।

ਪੰਜਾਬੀ ਸਾਹਿਤ ਦਾ ਇਤਿਹਾਸ (ਮੱਧ ਕਾਲ) ਵਿਚ ਪੰਨਾ 64-65 ਉਪਰ ਅਲੀ ਹੈਦਰ ਦੇ ਕਲਾਮ ਬਾਰੇ ਇਉਂ ਲਿਖਿਆ ਮਿਲਦਾ ਹੈ : ਪਰ ਜੇ ਉਸ ਦੇ ਕਲਾਮ ਨੂੰ ਧਿਆਨ ਨਾਲ ਪੜ੍ਹਿਆ ਜਾਵੇ ਤਾਂ ਝੱਟ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਉਹ ਵਰਣਿਕ ਸਵੱਈਏ (ਅਨੋਖੇ ਛੰਦ) ਦੀ ਇਸ ਚਾਲ ਨੂੰ ਆਪਣੀਆਂ ਸੀਹਰਫ਼ੀਆਂ ਵਿਚ ਨਿਭਾ ਨਹੀਂ ਸਕਿਆ। ਬਾਵਾ ਬੁੱਧ ਸਿੰਘ ਤੇ ਡਾਕਟਰ ਲਾਜਵੰਤੀ ਨੇ ਅਲੀ ਹੈਦਰ ਦੇ ਕਲਾਮ ਦੀ ਰਵਾਨੀ ਦੀ ਬਹੁਤ ਤਾਰੀਫ਼ ਕੀਤੀ ਹੈ ਅਤੇ ਉਸ ਦੀ ਸ਼ੈਲੀ ਨੂੰ ਫ਼ਾਰਸੀ ਸ਼ਾਇਰ ਕਾਅਨੀ ਦੀ ਸ਼ੈਲੀ ਨਾਲ ਮੇਲਿਆ ਹੈ।

"ਵਿਚਾਰਾਂ ਦੇ ਦ੍ਰਿਸ਼ਟੀਕੋਣ ਤੋਂ ਅਲੀ ਹੈਦਰ ਦਾ ਤਸਵੁੱਫ ਸ਼ਾਹ ਹੁਸੈਨ ਤੇ ਬੁਲ੍ਹੇ ਤੀਕ ਨਹੀਂ ਪਹੁੰਚਦਾ। ਆਪ ਦਾ ਅਨੁਭਵ 'ਫ਼ਨਾਂ ਫਿਲ ਰਸੂਲ' ਦੇ ਦਰਜੇ ਤੋਂ ਉਪਰ ਨਹੀਂ ਉੱਠ ਸਕਿਆ, ਜਦ ਕਿ ਬੁਲ੍ਹਾ 'ਫ਼ਨਾ-ਫਿੱਲ੍ਹਾ' ਦੀ ਅੰਤਲੀ ਮੰਜ਼ਿਲ ਤਕ ਪੁੱਜ ਨਹੀਂ ਚੁੱਕਾ ਸੀ।"

ਅਲੀ ਹੈਦਰ[2] ਦੀ ਕਾਵਿ ਰਚਨਾ ਵਿਚ ਅਲੀ ਹੈਦਰ ਦੇ ਤਸਵੁੱਫ ਬਾਰੇ ਇਉਂ ਦਰਜ ਹੈ :

---

[1] ਮੌਲਾ ਬਖ਼ਸ਼ ਕੁਸ਼ਤਾ : ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਲਾਹੌਰ, 1960, ਪੰਨਾ 91.

[2] ਡਾ. ਉਜਾਗਰ ਸਿੰਘ (ਸੰਪਾ.) : ਅਲੀ ਹੈਦਰ ਦੀ ਕਾਵਿ-ਰਚਨਾ, ਭਾਸ਼ਾ ਵਿਭਾਗ, ਪਟਿਆਲਾ, 1965, ਪੰਨਾ 4.

"ਭਾਰਤ ਵਿਚ ਮੁਸਲਮਾਨ ਫ਼ਕੀਰਾਂ ਨੇ ਸੂਫ਼ੀਆਂ ਦੀ ਇਸ ਈਰਾਨੀ ਪਰੰਪਰਾ ਨੂੰ ਜਾਰੀ ਰਖਿਆ ਹੈ। ਪੰਜਾਬੀ ਵਿਚ ਕਾਵਿ-ਰਚਨਾ ਰਾਹੀਂ ਇਸ ਵਿਚਾਰਧਾਰਾ ਦਾ ਸਮਰਥਨ ਕਰਨ ਵਾਲੇ ਬਾਬਾ ਫ਼ਰੀਦ, ਹੁਸੈਨ, ਬੁਲ੍ਹੇ ਸ਼ਾਹ, ਸੁਲਤਾਨ ਬਾਹੂ, ਅਲੀ ਹੈਦਰ ਆਦਿ ਕਵੀਆਂ ਦਾ ਵਰਣਨ ਕੀਤਾ ਜਾਂਦਾ ਹੈ। ਇਨ੍ਹਾਂ ਕਵੀ ਫ਼ਕੀਰਾਂ ਨੇ ਇਸ ਇਸ਼ਕ ਹਕੀਕੀ ਦੇ ਸੂਖਮ ਮਸਲੇ ਨੂੰ ਆਮ ਜੀਵਨ ਵਿਚੋਂ ਮਿਸਾਲਾਂ ਲੈ ਕੇ ਅਤੇ ਉਪਮਾਵਾਂ ਤੇ ਰੂਪਕਾਂ ਰਾਹੀਂ ਸਮਝਾਉਣ ਦਾ ਯਤਨ ਕੀਤਾ ਹੈ। ਪੰਜਾਬ ਵਿਚ ਪ੍ਰਚਲਿਤ ਪ੍ਰੇਮ-ਕਥਾਵਾਂ ਦੇ ਨਾਇਕ ਤੇ ਨਾਇਕਾਵਾਂ ਦੀਆਂ ਮਾਨਸਿਕ ਅਵਸਥਾਵਾਂ ਦੇ ਹਵਾਲੇ ਨਾਲ ਸੂਫ਼ੀ ਸਾਧਕਾਂ ਦੀਆਂ ਅਧਿਆਤਮਕ ਅਵਸਥਾਵਾਂ ਨੂੰ ਸਮਝਾਉਣ ਲਈ ਵਰਤਿਆ ਹੈ। ਅਲੀ ਹੈਦਰ ਦੀ ਰਚਨਾ ਵਿਚ (ਬੁਲ੍ਹੇ ਤੇ ਸ਼ਾਹ ਹੁਸੈਨ ਵਾਂਗ) ਥਾਂ-ਥਾਂ ਇਨ੍ਹਾਂ ਆਸ਼ਕਾਂ ਦੇ ਹਵਾਲੇ ਮਿਲਦੇ ਹਨ।"

ਅਲੀ ਹੈਦਰ ਨੇ ਸ਼ੀਹਰਫ਼ੀਆਂ, ਬੈਂਤ ਤੇ ਦੋਹੜੇ ਕਹੇ ਹਨ, ਜਿਨ੍ਹਾਂ ਵਿਚਲੇ ਸੂਫ਼ੀ ਭਾਵ ਸ਼ਾਹ ਹੁਸੈਨ ਤੇ ਬੁਲ੍ਹੇ ਨਾਲ ਬਹੁਤ ਹੱਦ ਤਕ ਮਿਲਦੇ ਹਨ। ਉਸ ਦੇ ਇਸ਼ਕ ਰੋਗ ਦਾ ਇਲਾਜ ਵੀ ਬੁਲ੍ਹੇ ਵਾਂਗ ਤਬੀਬਾਂ ਪਾਸ ਨਹੀਂ, ਆਪਣੇ ਪਿਆਰੇ ਦੇ ਹੱਥਾਂ ਵਿਚ ਉਸ ਦੀ ਸ਼ਫ਼ਾ ਹੈ :

ਜੀਅ ਸਾਡਾ ਇਸ਼ਕ ਥੋਂ ਘਿਰਦਾ,
ਇਨ੍ਹਾਂ ਤਬੀਬਾਂ ਦਾ ਝੁਰਮਟ ਕਿਆ।

ਅਮੀਰ ਖੁਸਰੋ ਦਾ ਪੁਰਾਣਾ ਖ਼ਿਆਲ ਹੈ :

ਆਜ ਸਰੋ ਬਾਲੀਨੇ ਮਨ ਬਰਖ਼ੇਜ਼ ਐ ਨਾਦਾਨ ਤਬੀਬ,
ਕਿ ਦਰਦਮੰਦੇ ਇਸ਼ਕ ਰਾ ਦਾਰੂ ਬਜੁਜ਼ ਦੀਦਾਰ ਨੇਸਤ।
ਵੈਦਾ ਉੱਠ ਸਰਹਾਨਿਓਂ ਪਰ੍ਹੇ ਹੋ ਜਾ,
ਤੈਨੂੰ ਮਰਜ ਦੀ ਮੂੜ੍ਹ ਪਛਾਣ ਕੀ ਏ ?
ਜਿਹੜਾ ਇਸ਼ਕ ਦੇ ਰੋਗ ਦਾ ਹੋਵੇ ਰੋਗੀ,
ਬਾਝੋਂ ਦਰਦ ਦਵਾ ਦਾ ਖਾਣ ਕੀ ਏ ?

ਅਤੇ ਬੁਲ੍ਹਾ ਕਹਿੰਦਾ ਹੈ :

ਹੁਣ ਆਣ ਬਣੀ ਸਿਰ ਆਪਣੇ ਚੁੱਕਾ ਸਭ ਝੇੜਾ।
ਮੈਂ ਉਡੀਕਾਂ ਕਰ ਰਹੀ, ਕਦੀ ਆ ਕਰ ਫੇਰਾ।

ਬੁਲ੍ਹੇ ਦਾ ਪਿਆਰਾ ਹੀ ਉਸ ਦੀ ਵੇਦਨ ਦੀ ਕਾਰੀ ਕਰ ਸਕਦਾ ਹੈ :

ਤੁਸੀਂ ਕਰੋ ਅਸਾਡੀ ਕਾਰੀ,
ਨੀ ਕੋਈ ਹੋ ਗਈ ਵੇਦਨ ਭਾਰੀ।

ਹੋਰ ਵੇਖੋ : ਅਲੀ ਹੈਦਰ ਤੇ ਬੁਲ੍ਹੇ ਦੋਹਾਂ ਨੂੰ ਇਸ਼ਕ ਦੇ ਬਾਣ ਕਰਾਰੇ ਲਗੇ ਜਾਪਦੇ ਹਨ। ਦੋਵੇਂ ਪਿਆਰੇ ਦੇ ਨੈਣਾਂ ਦੇ ਮਾਰੇ ਪਏ ਹਨ। ਦੋਹਾਂ ਨੂੰ ਦੁਨੀਆਂ ਭੁਲ ਗਈ ਹੈ।

ਅਲੀ ਹੈਦਰ ਕਹਿੰਦਾ ਹੈ :

ਜ਼ਾਲ-ਜ਼ਰਾ ਜਲਵਾ ਗੋਲੜੀ ਤੈਂਡੜਾ ਡਿੱਠਾ,
ਭੁੱਲ ਗਏ ਸੰਸਾਰ ਦੋਵੇਂ ।

... ... ...

ਦੋਹਾਂ ਨੈਨਾਂ ਹੈਦਰ ਘੇਰ ਮਾਰੀ,
ਦਿਲ ਥੋਂ ਪਏ ਪਾਰ ਦੋਵੇਂ ।

ਅਤੇ ਬੁਲ੍ਹਾ ਉਸੇ ਸੁਰ ਵਿਚ ਇਸ ਤਰ੍ਹਾਂ ਗਾਉਂਦਾ ਹੈ :

ਲਗ ਗਏ ਅਨਹਦ ਬਾਣ ਨਿਆਰੇ,
ਛੁਟ ਗਏ ਦੁਨੀਆਂ ਦੇ ਕੂੜ ਪਸਾਰੇ,
ਸਾਈਂ ਮੁੱਖ ਦੇਖਣ ਦੇ ਵਣਜਾਰੇ,
ਦੂਈਆਂ ਭੁੱਲ ਗਈਆਂ ਸਭ ਬਾਤਾਂ ।

ਇਸੇ ਤਰ੍ਹਾਂ ਅਲੀ ਹੈਦਰ ਦੀ ਰਾਗ ਨਾਦ ਵਾਲੇ ਬੈਂਤ ਬੁਲ੍ਹੇ ਦੀ ਕਾਫ਼ੀ ਵਾਲੀ ਤਾਲ ਨਾਲ ਮਿਲਦੇ ਜਾਂਦੇ ਹਨ : ਵਿਸ਼ੇਸ਼ ਕਰਕੇ ਅਲੀ ਹੈਦਰ ਦੇ ਇਹ ਬੈਂਤ :

ਮੀਮ ਮਾਰ ਵੇ ਢੋਲੀ ਢੋਲ ਵੇਖਾਂ,
ਕੋਈ ਇਸ਼ਕ ਦਾ ਤ੍ਰਿਖੜਾ ਤਾਲ ਵਲੇ ।
ਕਰ ਧੌਂ ਧੌਂ ਧਾਣਾ, ਇਸ਼ਕ ਅਵੱਲਾ,
ਧੂੰ ਧੂੰ ਕੀਤੁਸ ਬਾਲ ਵਲੇ ।

ਅਤੇ ਬੁਲ੍ਹੇ ਦੀ ਕਾਫ਼ੀ :

ਬਹੁੜੀਂ ਵੇ ਤਬੀਬਾ ਮੈਂਡੀ ਖ਼ਬਰ ਗਈਆ ।
ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ ।
ਤੇਰੇ ਇਸ਼ਕ ਦੀ ਸਾਰ ਵੇ ਮੈਂ ਨਾ ਜਾਣਾ ।
ਇਹ ਸਿਰ ਆਇਆ ਏ ਮੇਰਾ ਹੇਠ ਵਦਾਣਾਂ ।
ਸੱਟ ਪਈ ਇਸ਼ਕ ਦੀ ਤਾਂ ਕੂਕਾਂ ਦਈਆ ।
ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ ।

ਬੁਲ੍ਹਾ ਤੇ ਅਲੀ ਹੈਦਰ ਦੋਵੇਂ ਇਸ਼ਕ ਦੀ ਤਾਲ ਤੇ ਨੱਚਦੇ ਨਹੀਂ ਥਕਦੇ। ਦੋਵੇਂ ਇਸ਼ਕ ਧਮਾਲ ਖੇਡਦੇ ਹਨ। ਦੋਵਾਂ ਦਾ ਮਲੰਗਾਂ ਵਰਗਾ ਹਾਲ ਹੈ। ਦੋਵੇਂ ਯਾਰ ਦੇ ਵਿਹੜੇ ਟੱਪ ਟੱਪ ਕੇ ਝਾਤਾਂ ਪਾਉਂਦੇ ਹਨ :

ਮੈਂ ਤਾਂ ਸੋਹਣੀਆਂ ਖੇਡਾਂ ਖੇਡੀਆਂ ਨੀ,
ਹੁਣ ਵਤ ਖੇਡਾਂ ਇਸ਼ਕ ਧਮਾਲ ਵਲੇ ।

... ... ...

ਮੈਂ ਯਾਰ ਦੇ ਵੇਹੜੇ ਝਾਤ ਪਏਸਾਂ,
ਟੱਪ ਟੱਪ ਉੱਚੀ ਛਾਲਵਲੇ ।

ਦੋਹਾਂ ਨੂੰ ਇਸ਼ਕ ਦਾ ਸ਼ੌਕ ਹੈ; ਦੋਵੇਂ ਇਸ ਦੀ ਲੱਜ਼ਤ ਨੂੰ ਜਾਣਦੇ ਹਨ; ਦੋਹਾਂ ਨੂੰ ਇਸ ਦੀ ਚਾਟ ਲਗੀ ਹੈ ।

ਬੁਲ੍ਹਾ ਕਹਿੰਦਾ ਹੈ :

ਜਿਸ ਤਨ ਲੱਗੇ ਸੋ ਤਨ ਜਾਣੇ,
ਦੂਜਾ ਕੋਈ ਨਾ ਜਾਣੇ।

ਅਤੇ ਅਲੀ ਹੈਦਰ ਇਸੇ ਭਾਵ ਨੂੰ ਇਸ ਤਰ੍ਹਾਂ ਦਰਸਾਉਂਦਾ ਹੈ :

ਸ਼ੀਨ-ਸ਼ੌਕ ਜਿਨ੍ਹਾਂ ਤਨ ਯਾਰ ਦਾ ਈ,
ਸੋਈ ਜਾਣਦੇ ਰਾਹ ਤਬੀਬ ਦੇ ਨੂੰ।

ਇਸ ਤਰ੍ਹਾਂ ਬੁਲ੍ਹਾ ਤੇ ਅਲੀ ਹੈਦਰ ਦੋਵੇਂ ਤੌਹੀਦ ਪਸੰਦ ਸੂਫ਼ੀ ਹਨ। ਦੋਹਾਂ ਨੇ ਇਸ਼ਕ ਕਿਤਾਬ ਵਿਚੋਂ ਸਬਕ ਪੜ੍ਹਿਆ ਹੈ। ਦੋਹਾਂ ਨੂੰ ਇਕੋ ਰੋਗ ਹੈ ਤੇ ਦੋਹਾਂ ਦਾ ਇਕੋ ਇਲਾਜ ਹੈ। ਦੋਵੇਂ ਇਸ਼ਕ ਹਕੀਕੀ ਤੋਂ ਵਾਕਿਫ਼ ਹਨ; ਦੋਵੇਂ ਇਸ਼ਕ ਨਾਗ ਦੇ ਡੰਗੇ ਹੋਏ ਹਨ; ਦੋਵੇਂ ਯਾਰ ਦੇ ਭਾਣੇ ਵਿਚ ਰਾਜ਼ੀ ਹਨ; ਦੋਹਾਂ ਨੂੰ ਹਰ ਰੰਗ ਵਿਚ ਪਿਆਰਾ ਦਿਸਦਾ ਹੈ। ਦੋਵੇਂ ਇਸ਼ਕ ਦੀ ਤ੍ਹਾਲ ਤੇ ਨੱਚਦੇ ਹਨ, ਦੋਵੇਂ ਬੇਪਰਵਾਹ ਤੇ ਅਲਗਰਜ਼ ਹਨ। ਦੋਵੇਂ ਸੱਯਦ ਹੁੰਦੇ ਹੋਏ ਵੀ ਜ਼ਾਤ ਦਾ ਅਭਿਮਾਨ ਨਹੀਂ ਕਰਦੇ। ਦੋਵੇਂ ਹਕੀਕਤ ਨਾਲ ਅਭੇਦ ਹੋ ਚੁੱਕੇ ਹਨ। ਦੋਹਾਂ ਦਾ ਆਪਣੇ ਮੁਰਸ਼ਿਦ ਉੱਤੇ ਦ੍ਰਿੜ੍ਹ ਵਿਸ਼ਵਾਸ ਹੈ। ਦੋਵੇਂ ਉਸ ਦੇ ਦਰ ਦੇ ਭਿਖਾਰੀ ਹਨ :

ਓਸੇ ਦੇ ਦਰਬਾਰ ਦੇ ਸਾਇਲ,
ਹੱਥ ਅਸਾਡੜੇ ਕਾਸੜਾ ਏ।

(ਅਲੀ ਹੈਦਰ)

ਅਤੇ

ਮੈਂ ਚੂਟਰੇਟੜੀ ਹਾਂ ਸੱਚੇ ਸਾਹਿਬ ਦੇ ਦਰਬਾਰੋਂ

(ਬੁਲ੍ਹਾ)

ਦੋਹਾਂ ਨੇ ਆਪਣਾ ਆਪ ਗਵਾ ਕੇ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ। ਦੋਵੇਂ ਉਸ ਜਗ੍ਹਾ ਪੁਜ ਚੁੱਕੇ ਹਨ, ਜਿਥੋਂ ਦੀ ਗੱਲ ਕਰਕੇ ਉਹ ਡਰਦੇ ਹਨ :

ਮੈਂ ਗਲ ਓਥੇ ਦੀ ਕਰਦਾ ਹਾਂ,
ਪਰ ਗਲ ਕਰਦਾ ਵੀ ਡਰਦਾ ਹਾਂ।

ਦੋਵੇਂ ਆਪਣੇ ਯਾਰ ਦੇ ਮੁੱਖ ਵੱਲ ਸਿਜਦਾ ਕਰਦੇ ਹਨ; ਸ਼ਰ੍ਹਾ ਤੋਂ ਉਚੇਰੇ ਉੱਠਦੇ ਹਨ :

**ਬੁਲ੍ਹਾ :**

"ਹਾਜੀ ਲੋਕ ਮਕੇ ਨੂੰ ਜਾਂਦੇ, ਅਸਾਂ ਜਾਣਾ ਤਖਤ ਹਜ਼ਾਰੇ।"

**ਅਤੇ ਅਲੀ ਹੈਦਰ :**

"ਅਲੀ ਹੈਦਰ ਹਾਜੀ ਹੱਜ ਨੂੰ ਚਲੇ ਤੇ ਯਾਰ ਦਾ ਹੱਜ ਕਰੇਨੀਆਂ ਮੈਂ।"

ਇਸੇ ਤਰ੍ਹਾਂ ਖ਼੍ਵਾਜਾ ਫਰਦ ਫ਼ਕੀਰ (ਜਨਮ 1116 ਹਿਜਰੀ) ਤੇ ਵਜੀਦ (ਜਨਮ 1130 ਹਿਜਰੀ) ਤੇ ਸੱਯਦ ਗ਼ੁਲਾਮ ਕਾਦਰ ਸ਼ਾਹ (ਜਨਮ 1107 ਹਿਜਰੀ) ਨੇ ਵੀ ਬੁਲ੍ਹੇ ਸ਼ਾਹ ਦੇ ਸੂਫ਼ੀਆਨਾ ਖਿਆਲਾਂ ਦਾ ਅਸਰ ਕਬੂਲ ਕੀਤਾ। ਇਨ੍ਹਾਂ ਤਿੰਨਾਂ ਨੇ ਸ਼ੀਹਰਫ਼ੀਆਂ ਲਿਖੀਆਂ।

ਖ਼੍ਵਾਜਾ ਫ਼ਰਦ ਫ਼ਕੀਰ ਸ਼ੀਹਰਫ਼ੀ ਵਿਚ 'ਤੋਬਾ' ਬਾਰੇ ਲਿਖਦਾ ਹੈ :

ਤੇ – ਤੋਬਾ ਦਿਲ ਥੀਂ ਨਾ ਕਰੇ,
ਕਹੈ ਜ਼ਬਾਨੀ ਨਿਤ।
ਤਸਬੀ ਰਖੇਂ ਮਕਰ ਦੀ, ਫਾਹੀ ਤੇ ਧਰ ਚਿਤ।
ਬਾਹਰ ਬਾਨਾ ਸੂਫ਼ੀਆਂ, ਅੰਦਰ ਦਗ਼ਾ ਕਮਾਲ।
ਫ਼ਰਦਾ ਲੇਖਾ ਲੈਸੀਆ ਰਬ ਕਾਦਰ ਜਲ ਜਲਾਲ।

ਇਉਂ ਜਾਪਦਾ ਹੈ, ਇਹ ਬੁਲ੍ਹੇ ਦੀ ਇਸ ਕਾਫ਼ੀ ਦਾ ਵਿਸਤਾਰ ਹੈ :

ਨਿੱਤ ਪੜ੍ਹਨਾ ਏ ਇਸਤਗ਼ਫਾਰ,
ਕੈਸੀ ਤੋਬਾ ਹੈ ਇਹ ਯਾਰ ?
ਸੌ ਦਿਨ ਜੀਵੇ ਇਕ ਦਿਨ ਮਰਸੇਂ,
ਉਸ ਦਿਨ ਖ਼ੌਫ਼ ਖ਼ੁਦਾ ਥੀਂ ਤੋਬਾ ਕਰਸੇਂ,
ਇਸ ਤੋਬਾ ਥੀਂ ਤੋਬਾ ਕਰਸੇਂ,
ਉਹ ਤੋਬਾ ਕਿਸ ਕਾਰ ?

ਵਜੀਦ ਨੇ ਬੁਲ੍ਹੇ ਵਾਂਗ ਪਾਖੰਡਾਂ, ਵਹਿਮਾਂ ਤੇ ਭਰਮਾਂ ਨੂੰ ਚੰਗੀ ਤਰ੍ਹਾਂ ਭੰਡਿਆ ਹੈ ਅਤੇ ਸੱਯਦ ਗ਼ੁਲਾਮ ਕਾਦਰ ਸ਼ਾਹ ਨੇ ਆਪਣੇ ਸ਼ਹੁ ਤੇ ਯਾਰ ਨੂੰ ਬੁਲ੍ਹੇ ਵਾਂਗ ਆਪਣੇ ਅੰਦਰ ਵਸਦਾ ਵੇਖਿਆ ਹੈ।

ਦੋਵੇਂ ਬੁਲ੍ਹੇ ਦੀ ਸੁਰ ਨਾਲ ਸੁਰ ਰਲਾ ਕੇ ਗਾਉਂਦੇ ਹਨ :

ਵਜੀਦ ਕਹਿੰਦਾ ਹੈ :

ਇਤਨਾ ਮਾਨ ਨ ਕਰੀਏ,
ਡਰੀਏ ਕਾਦਰੋਂ,
ਕੇਤੀ ਭਰ ਭਰ ਗਈ ਸਮੁੰਦਰ ਸਾਗਰੋਂ।

ਅਤੇ ਬੁਲ੍ਹਾ ਕਹਿੰਦਾ ਹੈ :

ਵਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ,
ਇਸ਼ਕ ਅੱਲ੍ਹਾ ਦੀ ਜ਼ਾਤ ਲੋਕਾਂ ਦਾ ਮਿਹਣਾ,
ਕਿਹਨੂੰ ਕਰਾਂ ਪੁਕਾਰ ਕਿਸ ਨਹੀਂ ਰਹਿਣਾ।

ਸੱਯਦ ਗ਼ੁਲਾਮ ਕਾਦਰ ਸ਼ਾਹ ਲਿਖਦਾ ਹੈ :

ਗ਼ੈਨ—ਗ਼ੌਰ ਕਰੋ ਵਿਚ ਆਪਣੇ ਹੀ
ਯਾਰ ਵਿਚ ਤੁਸਾਡੜੇ ਵਸਦਾ ਏ।
ਤੁਸੀਂ ਜੰਗਲੀਂ ਜਾਇਕੇ ਢੂੰਡਦੇ ਓ,
ਵਿਚ ਸੀਨੇ ਦੇ ਬੈਠਾ ਉਹ ਹੱਸਦਾ ਏ।
ਵਾਰ ਵਾਰ ਸੁਟੀ ਪਿਆ ਆਪਣੇ ਥੌਂ,
ਰਾਹ ਆਪਣਾ ਆਪ ਹੀ ਦਸਦਾ ਏ।

ਮੈਂ ਤਾਂ ਵੇਖ ਲਿਆ ਤੁਸੀਂ ਵੇਖ ਲਵੋ,
ਰੋਮ ਰੋਮ ਦੇ ਵਿਚ ਉਹ ਵਸਦਾ ਏ।

ਅਤੇ ਬੁਲ੍ਹਾ ਗਾਉਂਦਾ ਹੈ :

ਹੁਣ ਮੈਨੂੰ ਕੌਣ ਪਛਾਣੇ, ਹੁਣ ਮੈਂ ਹੋ ਗਈ ਨੀ ਕੁਝ ਹੋਰ
ਅੱਵਲ ਹੋ ਕੇ ਲਾਮਕਾਨੀ, ਜ਼ਾਹਰ ਬਾਤਨ ਦਿਸਦਾ ਜਾਨੀ
ਰਿਹਾ ਨਾ ਮੇਰਾ ਨਾਮ ਨਿਸ਼ਾਨੀ, ਹੁਣ ਮੈਂ ਹੋ ਗਈ ਕੁਝ ਹੋਰ।

ਹੋਰ ਵੇਖੋ :

ਓਹੋ ਦਿਲ ਮੇਰੇ ਵਿਚ ਵਸਦਾ,
ਬੈਠਾ ਨਾਲ ਅਸਾਡੇ ਹੱਸਦਾ।

ਜਾਂ ਫਿਰ :

ਤੁਸੀਂ ਦਿਲ ਮੇਰੇ ਵਿਚ ਵੱਸਦੇ ਹੋ,
ਐਵੇਂ ਸਾਥੋਂ ਦੂਰ ਕਿਉਂ ਨੱਸਦੇ ਹੋ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ, ਕਿ ਬੁਲ੍ਹੇ ਸ਼ਾਹ ਆਪਣੇ ਸਮੇਂ ਦੇ ਪੰਜਾਬੀ ਸਾਹਿਤ ਉੱਪਰ ਛਾਇਆ ਹੋਇਆ ਹੈ। ਉਸ ਦੀ ਮਸਤੀ, ਹਸਤੀ ਤੇ ਬਸਤੀ ਮਾਨੋਂ ਸਮੁੱਚੇ ਪੰਜਾਬੀ ਸੂਫ਼ੀ-ਕਾਵਿ ਦੀ ਜਾਨ ਵਿਚ ਰਚੀ ਹੋਈ ਹੈ। ਸ਼ਾਹ ਹੁਸੈਨ ਵਾਂਗ ਬੁਲ੍ਹੇ ਨੇ ਵੀ ਪੰਜਾਬੀ ਪ੍ਰੀਤ ਦੇ ਨਾਗ ਨੂੰ ਆਪਣੀ ਰਚਨਾ-ਬੀਨ ਵਜਾ ਵਜਾ ਕੀਲ ਲਿਆ ਹੈ। ਉਸ ਨੇ ਪੰਜਾਬੀ ਹੀਰ ਦੇ ਬੂਹੇ ਤੇ ਰਾਂਝੇ ਜੋਗੀ ਵਾਂਗ ਨਾਦ ਵਜਾਇਆ। ਸਿਰ ਧੁੰਨ ਧੁੰਨ ਨਾਦ ਵਜਾਇਆ। ਥਈਆ ਥਈਆ ਕਰ ਨਚਦਿਆਂ ਨਾਦ ਵਜਾਇਆ। ਬੇਸ਼ਕ ਸ਼ਾਹ ਹੁਸੈਨ, ਸੁਲਤਾਨ ਬਾਹੂ, ਪੀਲੂ ਤੇ ਅਲੀ ਹੈਦਰ ਵਰਗੇ ਮਿੱਤ੍ਰ ਪਿਆਰੇ ਗਵਾਂਢੋਂ ਉੱਠ ਗਏ ਜਾਂ ਉੱਠਣ ਵਾਲੇ ਸਨ, ਮੇਲਾ ਵਿਛੜ ਰਿਹਾ ਸੀ ਅਤੇ ਪੰਜਾਬੀ ਸਾਹਿਤ ਦਾ ਰੰਗ-ਮੰਚ ਸ਼ਿਰੋਮਣੀ ਨਾਇਕਾਂ ਬਿਨਾਂ ਖ਼ਾਲੀ ਹੋਣ ਵਾਲਾ ਸੀ, ਪਰੰਤੂ ਬੁਲ੍ਹੇ ਨੇ ਆਪਣੇ ਰਾਗ ਤੇ ਨਾਦ ਨਾਲ ਸਭ ਨੂੰ ਨੱਚਣ ਲਾ ਦਿੱਤਾ। ਸਾਰਾ ਪੰਜਾਬ ਹੀ ਉਸ ਦੀ ਸੱਚੀ ਤੇ ਸੁੱਚੀ ਪ੍ਰੀਤੀ ਦੀ ਤਾਲ ਪਰ ਥੱਈਆ ਥੱਈਆ ਕਰ ਨੱਚ ਉਠਿਆ। ਇਹ ਨਾਜ ਅੱਜ ਵੀ ਗੂੰਜ ਰਿਹਾ ਹੈ ਅਤੇ ਇਸ ਦੀ ਸੁਰੀਲੀ ਧੁਨੀ ਸਾਰੇ ਪੰਜਾਬੀ ਸੂਫ਼ੀ-ਕਾਵਿ ਵਿਚੋਂ ਅੱਜ ਵੀ ਸੁਣੀਂਦੀ ਜਾਪਦੀ ਹੈ। ਬੇਸ਼ਕ ਅਜਿਹੇ ਪੰਜਾਬੀ ਸੇਵੀ, ਸਾਹਿਤ ਜੋਗੀ, ਦਰਵੇਸ਼ ਸੂਫ਼ੀ ਤੇ ਕਲਾਸਕੀ ਕਵੀ ਦੇ ਨਾਮ ਪੁਰ ਕਿਹੜਾ ਪੰਜਾਬੀ ਹਿਰਦਾ ਧੜਕ ਨਹੀਂ ਪੈਂਦਾ, ਅਤੇ ਕਿਹੜੀ ਅੱਖ ਹੈ ਜਿਹੜੀ ਅਜਿਹੇ ਪੰਜਾਬੀ ਪ੍ਰੇਮੀ ਦੇ ਗਵਾਂਢੋਂ ਉੱਠ ਜਾਣ ਪੁਰ ਸਜਲ ਨਹੀਂ ਹੁੰਦੀ, ਅਥਰੂ ਨਹੀਂ ਕੇਰਦੀ। ਅਜਿਹੇ ਪੰਜਾਬੀ ਸੂਫ਼ੀ ਕਵੀ ਨੂੰ ਲਖ ਲਖ ਪ੍ਰਣਾਮ; ਜਿਸ ਦੇ ਨਾਮ ਪੁਰ ਅੱਜ ਵੀ ਪੰਜਾਬ ਦੀ ਧਰਤੀ ਨੱਚ ਉੱਠਦੀ ਹੈ, ਉਸ ਦੀ ਮੋਈ ਮਿੱਟੀ ਵਿਚ ਜਾਨ ਪੈ ਜਾਂਦੀ ਹੈ।

ਬੂਹੇ ਤੇ ਉਠ ਨਾਦ ਵਜਾਇਆ,
ਅਕਲ ਫ਼ਿਕਰ ਸਭ ਚਾ ਮਿਟਾਇਆ।
ਅੱਲ੍ਹਾ ਦੀ ਸੌਂਹ ਅੱਲ੍ਹਾ ਜਾਣੇ,

ਹਸਦਿਆਂ ਗਲ ਵਿਚ ਪੈ ਗਈ ਫਾਹੀ।
ਵੇਖੋ ਨੀ ਕੀ ਕਰ ਗਿਆ ਮਾਹੀ,
ਲੈਂਦਾ ਦੇਂਦਾ ਦਿਲ ਹੋ ਗਿਆ ਰਾਹੀ।

## ਬੁਲ੍ਹਾ ਸ਼ਾਹ ਅਤੇ ਗੁਰਬਾਣੀ

ਸੂਫ਼ੀ ਮੱਤ ਦੇ ਬਹੁਤ ਸਾਰੇ ਭਾਵ ਤੇ ਸਿੱਧਾਂਤ ਗੁਰਮਤਿ ਨਾਲ ਮੇਲ ਖਾਂਦੇ ਹਨ। ਬਾਬਾ ਫ਼ਰੀਦ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਯੋਗ ਸਥਾਨ ਪ੍ਰਾਪਤ ਹੋਣਾ ਇਸ ਗੱਲ ਦਾ ਪ੍ਰਤੱਖ ਸਬੂਤ ਹੈ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੇ ਸਥਾਪਨਾ ਨਾਲ ਗੁਰਮਤਿ ਦਾ ਸਿੱਧਾ ਜਾਂ ਟੇਢਾ ਪ੍ਰਭਾਵ ਸਮੁੱਚੇ ਪੰਜਾਬੀ ਸਾਹਿਤ ਉਪਰ ਪਿਆ। ਦਬਿਸਤਾਨੇ-ਮਜ਼ਾਹਿਬ[1] ਦੇ ਕਰਤਾ ਨੇ ਗੁਰਬਾਣੀ ਦਾ ਸਾਰੰਸ਼ ਇਸ ਪ੍ਰਕਾਰ ਦਿੱਤਾ ਹੈ ਕਿ "ਰੱਬ ਇਕ ਹੈ, ਉਹ ਸਰਬ-ਸ਼ਕਤੀਮਾਨ ਹੈ, ਕਰਨ ਕਾਰਨ ਹੈ, ਹਿਰਦੇ ਦੀ ਸੁੱਚਤਾ ਸਭ ਤੋਂ ਜ਼ਰੂਰੀ ਹੈ। ਗੁਰੂ ਦੀ ਕਿਰਪਾ ਤੇ ਸਹਾਇਤਾ ਨਾਲ ਇਸ ਜਗਤ ਤੋਂ ਪਾਰ ਉਤਾਰਾ ਹੁੰਦਾ ਹੈ।"

'ਸੀਅਰੁਲ ਮਤਾਖ਼ਰੀਨ' (ਪੰਨੇ 110-111) ਵਿਚ ਵੀ ਗੁਰਬਾਣੀ ਬਾਰੇ ਬੜੇ ਪ੍ਰਸੰਸਾ-ਭਰੇ ਸ਼ਬਦ ਵਰਤੇ ਮਿਲਦੇ ਹਨ।

ਬੈਰਨ ਹਿਊਗਲ[2] (ਯੂਰਪੀਨ ਸੈਲਾਨੀ) ਇਸ ਗੱਲ ਨੂੰ ਮੰਨਦਾ ਹੈ ਕਿ ਗੁਰਬਾਣੀ ਦਾ ਆਸ਼ਾ ਇਕ ਅਕਾਲ ਪੁਰਖ ਦੀ ਪੂਜਾ ਤੇ ਅਰਾਧਨਾ, ਬੁੱਤ ਪੂਜਾ ਤੋਂ ਘ੍ਰਿਣਾ ਅਤੇ ਜਾਤ ਪਾਤ ਦਾ ਖੰਡਨ ਹੈ।

ਗੁਰਬਾਣੀ ਤੇ ਬਾਬਾ ਫ਼ਰੀਦ ਰਾਹੀਂ ਅਧਿਆਤਮਕ ਭਾਵਾਂ ਦਾ ਲੋਕ-ਭਾਸ਼ਾ ਰਾਹੀਂ ਪ੍ਰਸਾਰ ਹੋਇਆ। ਗੁਰਮਤਿ[3] ਦੇ ਮੁੱਖ ਆਸ਼ੇ ਦਾ ਪ੍ਰਯੋਗ ਤੇ ਪ੍ਰਭਾਵ ਸਾਰੇ ਸਮਕਾਲੀ ਤੇ ਪ੍ਰਤਿਕਾਲੀ ਪੰਜਾਬੀ ਸਾਹਿਤ ਉਪਰ ਪਿਆ।

ਦੂਜਾ ਵੱਡਾ ਪ੍ਰਭਾਵ ਗੁਰਮਤਿ ਸ਼ਬਦਾਵਲੀ ਤੇ ਮੁਹਾਵਰੇ ਦਾ ਸੀ। ਨਾ ਕੇਵਲ ਸੂਫ਼ੀ ਕਵੀਆਂ ਨੇ ਹੀ, ਸਗੋਂ ਕਿੱਸਾਕਾਰਾਂ ਤੇ ਭਗਤਾਂ ਨੇ ਵੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਸ਼ਬਦਾਵਲੀ ਤੇ ਸ਼ੈਲੀ ਨੂੰ ਬਹੁਤ ਹੱਦ ਤਕ ਅਪਣਾ ਲਿਆ। ਸ਼ਾਹ ਹੁਸੈਨ, ਦਮੋਦਰ, ਸੁਲਤਾਨ ਬਾਹੂ, ਬੁਲ੍ਹੇ ਸ਼ਾਹ, ਸ਼ਾਹ ਸਰਫ, ਵਾਰਿਸ ਤੇ ਹਾਸ਼ਮ ਸਭ ਨੇ ਇਸ ਦੇ ਪੱਖੀ ਅਸਰ ਨੂੰ ਕਬੂਲਿਆ। ਰਾਗ ਤੋਂ ਕਵਿਤਾ ਦਾ ਸੰਜੋਗ ਵੀ ਪੰਜਾਬੀ ਸੂਫ਼ੀ ਕਵੀਆਂ ਨੇ ਗੁਰਮਤਿ ਦੇ ਪ੍ਰਭਾਵ ਹੇਠ ਕਬੂਲ ਕੀਤਾ। ਇਸੇ ਤਰ੍ਹਾਂ ਸਥਾਨਕ ਉਪਮਾਵਾਂ ਰੂਪਕਾਂ, ਤੇ ਦੂਜੇ ਅਲੰਕਾਰਾਂ ਦਾ ਪ੍ਰਯੋਗ ਵੀ ਗੁਰਬਾਣੀ ਨਾਲ ਸੂਫ਼ੀ ਕਵੀਆਂ ਨੇ ਸਾਂਝਾ ਕੀਤਾ। ਗ਼ੈਰ-ਮੁਸਲਮਾਨ ਕਵੀਆਂ ਤੇ ਲੇਖਕਾਂ ਨੇ ਤਾਂ ਗੁਰੂ ਗ੍ਰੰਥ ਸਾਹਿਬ ਦਾ ਲਿਖਤ-ਢੰਗ ਤੇ ਸ਼ਬਦ-ਜੋੜ ਵੀ ਇੰਨ-ਬਿੰਨ ਪ੍ਰਵਾਨ ਕਰ ਲਿਆ ਅਤੇ ਸਾਰੀਆਂ ਹੱਥ ਲਿਖਤਾਂ ਵਿਚ ਇਹੀ ਢੰਗ ਵਰਤਿਆ ਜਾਣ ਲੱਗਾ।

---

[1] ਦਬਿਸਤਾਨ (2) 249 (ਅਨੁ. : ਵਿਲਸਨ) ਰਾਇਲ ਏਸ਼ੀਆਟਿਕ ਰੀਸਰਚਿਜ਼, ਪੰਨਾ 237.

[2] ਬੈਰਨ ਹਿਊਗਲ : ਟ੍ਰੈਵਲਜ਼, ਪੰਨਾ 283.

[3] ਪੰਜਾਬੀ ਦੁਨੀਆਂ : ਸ਼ਾਹ ਹੁਸੈਨ ਅੰਕ, ਜਨਵਰੀ-ਫ਼ਰਵਰੀ, 1959, ਪੰਨਾ 105.

ਸ਼ਾਹ ਹੁਸੈਨ ਪਿਛੋਂ ਗੁਰਬਾਣੀ ਦਾ ਵੱਡਾ ਅਸਰ ਬੁਲ੍ਹੇ ਨੇ ਕਬੂਲਿਆ। ਡਾ. ਮੋਹਨ ਸਿੰਘ[1] ਅਨੁਸਾਰ "ਗੁਰੂ ਨਾਨਕ ਤੇ ਉਸ ਦੇ ਜਾਨਸ਼ੀਨਾਂ ਦਾ ਬੁਲ੍ਹੇ ਸ਼ਾਹ ਦੇ ਦੋਸਤ ਸਾਧੂ ਦਰਸ਼ਨੀ ਨਾਥ, ਸ਼ਾਹ ਸ਼ਰਫ ਕਲੰਦਰ ਦੀ ਬਾਣੀ ਜਾਂ ਸੁਹਬਤ ਦਾ ਅਸਰ ਬੁਲ੍ਹੇ ਤੇ ਜ਼ਰੂਰ ਹੋਇਆ ਜਾਪਦਾ ਹੈ।"

ਬੁਲ੍ਹੇ[2] ਨੇ ਪ੍ਰਭੂ-ਅਨੁਭਵ, ਗੁਰੂ ਜਾਂ ਮੁਰਸ਼ਿਦ, ਰਹੱਸ-ਰਮਜ਼, ਜੀਵਨ-ਜਾਂਚ ਤੇ ਸ਼ਬਦ-ਪ੍ਰਸੰਗ—ਸਭ ਕੁਝ ਗੁਰਬਾਣੀ ਤੋਂ ਗ੍ਰਹਿਣ ਕੀਤਾ ਤੇ ਉਸ ਦੇ ਵਿਚਾਰ ਤੇ ਸ਼ਬਦ ਇਨ੍ਹਾਂ ਪੱਖਾਂ ਤੋਂ ਗੁਰਬਾਣੀ ਨਾਲ ਮੇਲ ਖਾਂਦੇ ਹਨ; ਭਾਵੇਂ ਉੱਨੀ ਉੱਚੀ ਉਡਾਰੀ ਬੁਲ੍ਹੇ ਨੂੰ ਨਸੀਬ ਨਹੀਂ। ਡਾ. ਤਾਰਨ ਸਿੰਘ[3] ਦੇ ਕਥਨ ਅਨੁਸਾਰ, "ਬੁਲ੍ਹੇ ਸ਼ਾਹ ਦੀਆਂ ਤੁਕਾਂ ਵਿਚ ਸੀਮਤ ਜਿਹਾ ਵਾਯੂਮੰਡਲ ਹੈ, ਸੀਮਤ ਕਲਪਨਾ ਦੀ ਉਡਾਰੀ ਹੈ। ਕਵੀ ਘਰ-ਬਾਜ਼ਾਰ ਤੇ ਮਸੀਤ-ਮੰਦਰ ਤੋਂ ਪਰ੍ਹੇ ਝਾਕਦਾ ਹੀ ਨਹੀਂ ਹੈ।" ਬੁਲ੍ਹਾ ਗੁਰਬਾਣੀ ਦੇ ਆਸ਼ੇ ਦੇ ਨੇੜੇ ਤਾਂ ਆਉਂਦਾ ਹੈ, ਪਰ ਉਸ ਵਿਚ ਗੁਰਬਾਣੀ ਵਾਲਾ ਵਿਸਤਾਰ ਤੇ ਵੇਗ ਨਹੀਂ। ਸਰਬ-ਵਿਆਪੀ[4] ਪੱਖ ਦੇ ਬਿਆਨ ਵਿਚ ਵੀ ਬਾਣੀ ਵਿਚ ਜੋ ਵਿਸਤਾਰ ਹੈ, ਬੁਲ੍ਹੇ ਵਿਚ ਨਹੀਂ ਹੈ।

ਜਿਵੇਂ :

ਆਪੇ ਦਾਨਾ ਆਪੇ ਬੀਨਾ,
ਆਪੇ ਆਪ ਉਪਾਇ ਪਤੀਨਾ,
ਆਪੇ ਪਉਣ ਪਾਣੀ ਬਸੰਤਰ,
ਆਪੇ ਮੇਲਿ ਮਿਲਾਵੇ ਹੇ।

ਵਾਲੇ ਸ਼ਬਦ ਦਾ ਟਾਕਰੇ ਤੇ ਵੇਖੋ ਬੁਲ੍ਹੇ ਦੀ ਕਾਫ਼ੀ।

ਕਹੂੰ ਬੈਰ ਪੜਾ ਕਹੂੰ ਬੇਲੀ ਹੈ, ਕਹੂੰ ਮਜਨੂੰ ਹੈ, ਕਹੂੰ ਲੇਲੀ ਹੈ,
ਕਹੂੰ ਆਪ ਗੁਰੂ ਕਹੂੰ ਚੇਲੀ ਹੈ,
ਆਪ ਆਪਣਾ ਪੰਧ ਬਤਾਇਆ ਹੈ,
ਕਿਤੇ ਮੁਲਾਂ ਹੋ ਵਲੇਂਦੇ ਹੋ,
ਕਿਤੇ ਰਾਮ ਦੁਹਾਈ ਦੇਂਦੇ ਹੋ,
ਕਿਤੇ ਸੁਨਤ ਮਜ਼੍ਹਬ ਦਸੇਂਦੇ ਹੋ,
ਕਿਤੇ ਮੱਥੇ ਤਿਲਕ ਲਗਾਈ ਦਾ।
ਸਭ ਇਕੋ ਰੰਗ ਕਪਾਈ ਦਾ,
ਇਕ ਆਪੇ ਰੂਪ ਵਟਾਈ ਦਾ।

ਬੁਲ੍ਹੇ ਦਾ ਗੁਰੂ ਵਿਚ ਪੂਰਣ ਵਿਸ਼ਵਾਸ ਹੈ, ਗੁਰੂ ਦਾ ਪੱਲਾ ਫੜਨ ਪੁਰ ਹੀ ਉਸ ਨੂੰ ਸੋਝੀ ਹੋਈ ਹੈ। ਗੁਰੂ ਨੂੰ ਬੁਲ੍ਹੇ ਨੇ ਘਰ ਵਿਚ ਹੀ ਪਾ ਲਿਆ ਹੈ। ਉਸ ਲਈ ਗੁਰਮਤਿ ਅਨੁਸਾਰ

---

[1] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 128.
[2] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 138-144.
[3] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 139.
[4] ਉਹੀ

ਗੁਰੂ ਹੀ ਅਲ੍ਹਾ ਹੈ, ਗੁਰੂ ਹੀ ਘੱਟ ਘੱਟ ਵਿਚ ਵਸਦਾ ਹੈ। ਗੁਰੂ ਹੀ (ਰੀਤ ਭਰੇ, ਭਰੇ ਸਖਨਾਰੇ) ਕਰਦਾ ਹੈ। ਵੇਖੋ ਬੁਲ੍ਹਾ ਗੁਰਬਾਣੀ ਦੀ ਧਾਰਨਾ ਤੇ ਗਾਉਂਦਾ ਹੈ :

ਗੁਰ ਜੋ ਚਾਹੇ ਸੋ ਕਰਦਾ ਏ,
ਮੈਂ ਗੁਰ ਫੜ ਸੋਝੀ ਹੋਈ, ਜੋ ਮਾਲ ਗਿਆ ਸੋ ਤਰਦਾ ਏ।
ਗੁਰ ਜੋ ਚਾਹੇ ਸੋ ਕਰਦਾ ਏ।
ਗੁਰ ਅੱਲ੍ਹਾ ਆਪ ਕਹੇਂਦਾ ਏ, ਗੁਰ ਅਲੀ ਨਬੀ ਹੋ ਬਹਿੰਦਾ ਏ।
ਘਰ ਹਰਦੇ ਦਿਲ ਵਿਚ ਰਹਿੰਦਾ ਏ, ਉਹ ਖਾਲੀ ਭਾਂਡੇ ਭਰਦਾ ਏ।
ਗੁਰ ਜੋ ਚਾਹੇ ਸੋ ਕਰਦਾ ਏ।

ਹੇਠ ਦਿੱਤੀਆਂ ਟੂਕਾਂ ਵਿਚ ਗੁਰਬਾਣੀ ਦੀ ਪ੍ਰਤਿਧ੍ਵਨੀ ਸਪੱਸ਼ਟ ਹੈ। ਸ਼ੈਲੀ ਤੇ ਬੋਲੀ ਦੋਹਾਂ ਪੱਖਾਂ ਤੋਂ ਗੁਰਬਾਣੀ ਦੀਆਂ ਤੁਕਾਂ ਨਾਲ ਤੁਲਨਾ ਕੀਤੀ ਜਾ ਸਕਦੀ ਹੈ :

ਗਿਆਨ ਕਾ ਤਕਲਾ ਧਿਆਨ ਕਾ ਚਰਖਾ,
ਉਲਟਾ ਫੇਰ ਭਵਾਏ।
ਯਹ ਗਤਿ ਗੁਰ ਕੀ ਪਰਿਉਂ ਪਾਵੇ,
ਗੁਰ ਕਾ ਸੇਵਕ ਤਬ ਹੀ ਸਦਾਏ।
ਮ੍ਰਿਤ-ਮੰਡਲ ਮੈਂ ਪਤ ਐਸੇ ਕਰੀਏ,
ਤਬ ਹਰਿ ਹਰਿ ਹੋ ਜਾਏ।
ਉਲਟੀ ਗੰਗ ਬਹਾਇਓ ਰੇ ਸਾਧੋ,
ਤਬ ਹਰਿ ਦਰਸਨ ਪਾਏ।

ਅਤੇ :

ਪਾਇਆ ਹੈ ਕੁਝ ਪਾਇਆ ਹੈ।
ਸਤਿਗੁਰ ਨੇ ਅਲਖ ਲਖਾਇਆ ਹੈ।

... ... ...

ਤੁਧ ਕਾਰਨ ਮੈਂ ਹਬਸ਼ੀ ਹੋਇਆ,
ਨੌਂ ਦਰਵਾਜ਼ੇ ਬੰਦ ਕਰ ਸੋਇਆ।
ਦਰ ਦਸਵੇਂ ਤੇ ਆਣ ਖਲੋਆ।

ਆਨੰਦ ਸਾਹਿਬ ਵਿਚ ਆਉਂਦਾ ਹੈ :

ਨੌਂ ਦਵਾਰੇ ਪਰਗਟ ਕੀਏ,
ਦਸਵਾਂ ਗੁਪਤ ਰਖਾਇਆ।

ਜਾਂ ਫਿਰ :

ਭੂਲੀ ਰਹੀ ਮੈਂ ਨਾਮ ਨ ਜਪਿਆ,
ਗ਼ਫਲਤ ਅੰਦਰ ਯਾਰ ਹੈ ਛਪਿਆ,
ਉਹ ਸਿਧ ਪੁਰਖ ਤੇਰੇ ਅੰਦਰ ਵਸਿਆ।

ਅੰਤ ਵਿਚ ਅਸੀਂ ਬਿਨਾਂ ਸੰਕੋਚ ਤੇ ਸ਼ੰਕੇ ਦੇ ਕਹਿ ਸਕਦੇ ਹਾਂ ਕਿ ਸਿੱਖ[1] ਸਤਿਗੁਰੂਆਂ ਦੀ ਬਾਣੀ ਦਾ ਪ੍ਰਭਾਵ ਪੈਣ ਤੋਂ ਹੀ ਉਹ (ਬੁਲ੍ਹਾ) ਬਚ ਨਹੀਂ ਸਕਿਆ। ਉਹ ਗੁਰੂ ਜਾਂ ਮੁਰਸ਼ਿਦ ਦੀ ਲੋੜ ਉੱਤੇ ਉਸੇ ਤਰ੍ਹਾਂ ਜ਼ੋਰ ਦਿੰਦਾ ਹੈ ਜਿਵੇਂ ਬਾਣੀ ਵਿਚ ਦਿੱਤਾ ਗਿਆ ਹੈ। ਕਾਫ਼ੀਆਂ ਵਿਚ ਅਲੰਕਾਰ ਤੇ ਸੰਕੇਤ ਸਾਰੇ ਸ਼ੁੱਧ ਪੰਜਾਬੀ ਵਿਚ ਵਰਤੇ ਹਨ। ਬੁਲ੍ਹਾ ਗੁਰਬਾਣੀ ਦੇ ਆਸ਼ੇ ਤੇ ਪੰਜਾਬੀਅਤ ਦੋਹਾਂ ਦੀ ਪ੍ਰਤਿਨਿਧਤਾ ਕਰਦਾ ਹੈ। ਉਹ ਪੰਜਾਬੀ ਅਧਿਆਤਮਕ ਭਾਵਾਂ ਦਾ ਸਹੀ ਅਰਥਾਂ ਵਿਚ ਸੱਚਾ ਦੂਤ ਹੈ।

[1] ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨਾ 14.

ਭਾਗ ਤੀਜਾ

# ਚੋਣਵੀਂ ਕਵਿਤਾ

(ੳ) ਕਾਫ਼ੀਆਂ
(ਅ) ਬਾਰਾਂਮਾਹ
(ੲ) ਅਠਵਾਰਾ
(ਸ) ਦੋਹੜੇ
(ਹ) ਸੀਹਰਫ਼ੀ
(ਕ) ਗੰਢਾਂ
(ਖ) ਅਣ-ਛਪਿਆ ਕਲਾਮ

ਬੁਲ੍ਹਾ ਸ਼ਹੁ ਤੇ ਜੇ ਮੈਂ ਜਾਵਾਂ।
ਆਪਣਾ ਸਿਰ ਧੜ ਪੈਰ ਨਾ ਪਾਵਾਂ।
ਓਥੇ ਜਾਵਾਂ ਨਾ ਦੁਖ ਪਾਵਾਂ।
ਭੈੜੀ ਈਵੇਂ ਉਮਰ ਗੁਜ਼ਾਰੀ।
ਤੁਸੀਂ ਕਰੋ ਅਸਾਡੀ ਕਾਰੀ।

# ਬੁਲ੍ਹੇ ਸ਼ਾਹ ਦੀ ਚੋਣਵੀਂ ਕਵਿਤਾ

ਇਥੇ ਅਸੀਂ ਬੁਲ੍ਹੇ ਸ਼ਾਹ ਦੇ ਕਲਾਮ ਵਿਚੋਂ ਹਰ ਕਾਵਿ-ਰੂਪ ਦੀ ਵੰਨਗੀ ਦਿੰਦੇ ਹਾਂ, ਤਾਂ ਜੋ ਪਾਠਕ ਬੁਲ੍ਹੇ ਦੇ ਅਸਲ ਭਾਵਾਂ ਤੇ ਸਹੀ ਆਸ਼ੇ ਨੂੰ ਸਮਝ ਸਕਣ ਅਤੇ ਉਸ ਦੀ ਬੋਲੀ, ਸ਼ੈਲੀ ਤੇ ਸ਼ਬਦਾਵਲੀ ਦਾ ਰਸ ਮਾਣ ਸਕਣ। ਹੇਠ ਦਿੱਤੀਆਂ ਟੂਕਾਂ, ਕਾਫ਼ੀਆਂ, ਅਠਵਾਰੇ, ਸੀਹਰਫ਼ੀਆਂ, ਦੋਹੜੇ ਤੇ ਗੰਢਾਂ ਵਿਚੋਂ ਜਿਹੜੀਆਂ ਪੰਜਾਬ ਯੂਨੀਵਰਸਿਟੀ, ਲਾਹੌਰ, ਪੰਜਾਬੀ ਅਦਬੀ ਅਕਾਡਮੀ, ਲਾਹੌਰ, 'ਕਾਨੂੰਨੇ-ਇਸ਼ਕ' ਪ੍ਰੇਮ ਸਿੰਘ ਕਸੂਰੀ ਜ਼ਰਗਰ ਅਤੇ 'ਸੂਫ਼ੀਜ਼, ਮਿਸਟਿਕਸ ਐਂਡ ਯੋਗੀਜ਼' ਦੇ ਸੰਗ੍ਰਹਿਆਂ ਵਿਚੋਂ ਲਈਆਂ ਗਈਆਂ ਹਨ ਅਤੇ ਬਹੁਤ ਹੱਦ ਤਕ ਅਸਲ ਤੇ ਪ੍ਰਮਾਣਿਕ ਹਨ।

## (ੳ) ਕਾਫ਼ੀਆਂ

1. ਉੱਠ ਗਏ ਗਵਾਂਢੋਂ ਯਾਰ, ਰੱਬਾ ਹੁਣ ਕੀ ਕਰੀਏ?
ਉੱਠ ਗਏ ਹੁਣ ਰਹਿੰਦੇ ਨਾਹੀਂ, ਹੋਇਆ ਸਾਥ ਤਿਆਰ,
ਰੱਬਾ ਹੁਣ ਕੀ ਕਰੀਏ ?
ਢਾਡ[1] ਕਲੇਜੇ ਬਲ, ਬਲ ਉੱਠਦੀ, ਭੜਕੇ ਬਿਰਹੋਂ ਨਾਰ[2]
ਰੱਬਾ ਹੁਣ ਕੀ ਕਰੀਏ ?
ਬੁਲ੍ਹਾ ਸ਼ਾਹ, ਪਿਆਰੇ ਬਾਝੋਂ, ਰਹੇ ਉਰਾਰ ਨਾ ਪਾਰ,
ਰੱਬਾ ਹੁਣ ਕੀ ਕਰੀਏ ?

2. ਇਕ ਨੁਕਤਾ ਯਾਰ ਪੜ੍ਹਾਇਆ ਏ
ਇਕ ਨੁਕਤਾ ਯਾਰ ਪੜ੍ਹਾਇਆ ਏ।
ਐਨ ਗੈਨ ਦੀ ਹਿੱਕਾ[3] ਸੂਰਤ, ਹਿੱਕ ਨੁਕਤੇ ਸ਼ੋਰ ਮਚਾਇਆ ਏ,
ਇਕ ਨੁਕਤਾ ਯਾਰ ਪੜ੍ਹਾਇਆ ਏ।
ਸੱਸੀ ਦਾ ਦਿਲ ਲੁੱਟਣ ਕਾਰਨ, ਹੋਤ[4] ਪੁੰਨੂੰ ਬਣ ਆਇਆ,
ਇਕ ਨੁਕਤਾ ਯਾਰ ਪੜ੍ਹਾਇਆ ਏ।
ਬੁਲ੍ਹਾ ਸ਼ਾਹ ਦੀ ਜ਼ਾਤ ਨਾ ਕਾਈ, ਮੈਂ ਸ਼ਹੁ ਇਨਾਇਤ ਪਾਇਆ ਏ,
ਇਕ ਨੁਕਤਾ ਯਾਰ ਪੜ੍ਹਾਇਆ ਏ।

3. ਇਕ ਨੁਕਤੇ ਵਿਚ ਗਲ ਮੁਕਦੀ ਏ,
ਫੜ ਨੁਕਤਾ ਛੋੜ ਹਿਸਾਬਾਂ ਨੂੰ, ਕਰ ਦੂਰ ਕੁਫਰ ਦਿਆਂ ਬਾਬਾਂ[5] ਨੂੰ,

---

[1]ਅਗ, [2]ਅਗਨੀ, [3]ਇਕੋ, [4]ਊਠਾਂ ਵਾਲਾ ਬਲੋਚ, [5]ਹਾਲਤਾਂ, ਕਾਂਡਾਂ।

ਲਾਹ ਦੋਜ਼ਖ ਗੋਰ[1] ਅਜ਼ਾਬਾਂ ਨੂੰ, ਕਰ ਸਾਫ ਦਿਲੇ ਦਿਆਂ ਖ਼ਵਾਬਾਂ ਨੂੰ
ਗਲ ਏਸੇ ਘਰ ਵਿਚ ਢੁੱਕਦੀ ਏ,
ਇਸ ਨੁਕਤੇ ਵਿਚ ਗਲ ਮੁਕਦੀ ਏ ।
ਫੜ ਮੁਰਸ਼ਦ ਆਬਦ[2] ਖ਼ੁਦਾਈ ਹੋ, ਇਹ ਮਸਦੀ ਬੇਪਰਵਾਹੀ ਹੋ
ਬੇਖ਼ਾਹਿਸ਼ ਮੁਰਸ਼ਿਦ ਬੇਨਵਾਈ[3] ਹੋ, ਵਿਚ ਦਿਲ ਦੇ ਖ਼ੂਬ ਸਫਾਈ ਹੋ
ਬੁਲ੍ਹਾ ਬਾਤ ਸਚੀ ਕਦੋਂ ਰੁਕਦੀ ਏ ?
ਇਸ ਨੁਕਤੇ ਵਿਚ ਗਲ ਮੁਕਦੀ ਏ ?

4. ਆ ਖਾਂ ਦਿਲ ਜਾਨੀ ਪਿਆਰਿਆ
ਕੇਹੀ ਚੇਟਕ ਲਾਇਆ ਈ
ਮੈਂ ਤੇਰੇ ਵਿਚ ਜ਼ਰਾ ਨਾ ਜੁਦਾਈ
ਸਾਥੋਂ ਆਪ ਛੁਪਾਇਆ ਈ
ਮੱਝੀਂ ਆਈਆਂ ਰਾਂਝਾ (ਯਾਰ) ਨਾ ਆਇਆ
ਫੂਕ ਬਿਰਹੋਂ ਡੋਲਾਇਆ ਈ ।
    ਅਖਾਂ ਵਿਚ ਦਿਲ ਜਾਨੀ ਪਿਆਰਿਆ...
ਮੈਂ ਨੇੜੇ ਮੈਨੂੰ ਦੂਰ ਕਿਉਂ ਦਸਣਾ ਏ
ਸਾਥੋਂ ਆਪ ਛੁਪਾਇਆ ਈ
    ਅਖਾਂ ਵਿਚ ਦਿਲ ਜਾਨੀ ਪਿਆਰਿਆ...
ਵਿਚ ਮਿਸਰ ਦੇ ਵਾਂਗ ਜ਼ੁਲੈਖਾਂ, ਘੁੰਘਟ ਖੋਲ ਰੁਲਾਇਆ ਈ
    ਅਖਾਂ ਵਿਚ ਦਿਲ ਜਾਨੀ ਪਿਆਰਿਆ...
ਸ਼ਹੁ ਬੁਲ੍ਹੇ ਦੇ ਸਿਰ ਪਰ ਬੁਰਕਾ
ਤੇਰੇ ਇਸ਼ਕ ਨਚਾਇਆ ਈ
ਆ ਖਾਂ ਵੇ ਦਿਲ ਜਾਨੀ ਪਿਆਰਿਆ
ਕੇਹੀ ਚੇਟਕ ਲਾਇਆ ਈ ।

5. ਉਲਟੇ ਹੋਰ ਜ਼ਮਾਨੇ ਆਏ
ਕਾਂ ਲਗੜ[4] ਨੂੰ ਮਾਰਨ ਲਗੇ, ਚਿੜੀਆਂ ਜੁੱਰੇ[5] ਖਾਏ
    ਉਲਟੇ ਹੋਰ ਜ਼ਮਾਨੇ ਆਏ
ਇਰਾਕੀਆਂ[6] ਨੂੰ ਚਾਬਕ ਪੌਂਦੇ ਗੱਧੋਂ ਖ਼ੁਦ[7] ਖਵਾਏ
ਅਗਲੇ ਜਾਇ ਬੰਕਾਲੇ ਬੈਠੇ, ਪਿਛਲਿਆਂ ਫਰਸ਼ ਵਛਾਏ
    ਉਲਟੇ ਹੋਰ ਜ਼ਮਾਨੇ ਆਏ
ਬੁਲ੍ਹਾ ਹੁਕਮ ਹਜ਼ੂਰੋਂ ਆਇਆ, ਤਿਸ ਨੂੰ ਕੌਣ ਹਟਾਏ
    ਉਲਟੇ ਹੋਰ ਜ਼ਮਾਨੇ ਆਏ

---

[1]ਕ਼ਬਰ ਦੇ ਦੁੱਖ, [2]ਬੰਦਗੀ ਕਰਨ ਵਾਲਾ, [3]ਇਬਾਦਤ ਕਰਨ ਵਾਲਾ, [4]ਬੇ ਸਰੋ ਸਾਮਾਨ, ਪਦਾਰਥ ਰਹਿਤ, [5]ਨਰ ਬਾਜ਼, [6]ਅਕਬ ਇਰਾਕ ਦਾ ਤੇਜ਼ ਚਾਲ ਘੋੜਾ, [7]ਜਵੀ, ਹਰੀ ਕਣਕ ।

6. ਆਓ ਸਈਓ ! ਰਲ ਦਿਓ ਨੀ ਵਧਾਈ
ਮੈਂ ਬਰ ਪਾਇਆ ਰਾਂਝਾ ਮਾਹੀ,
ਅਜ ਤਾਂ ਰੋਜ਼ ਮੁਬਾਰਕ ਚੜ੍ਹਿਆ, ਰਾਂਝਾ ਸਾਡੇ ਵੇਹੜੇ ਵੜਿਆ
ਹੱਰ ਖੂੰਡੀ ਮੋਢੇ ਕੰਬਲ ਧਰਿਆ ਚਾਕਾਂ ਵਾਲੀ ਸ਼ਕਲ ਬਣਾਈ
ਆਓ ਸਈਓ ! ਰਲ ਦਿਓ ਨੀ ਵਧਾਈ
ਬੁਲ੍ਹੇ ਸ਼ਾਹ ਇਕ ਸੌਦਾ ਕੀਤਾ, ਪੀਤਾ ਜ਼ਹਿਰ ਪਿਆਲਾ ਪੀਤਾ
ਨਾ ਕੁਝ ਲਾਹਾ ਟੋਟਾ[1] ਲੀਤਾ, ਦਰਦ ਦੁੱਖਾਂ ਦੀ ਗੱਠੜੀ ਚਾਈ
ਆਓ ਸਈਓ ! ਰਲ ਦਿਓ ਨੀ ਵਧਾਈ
ਮੈਂ ਬਰ ਪਾਇਆ ਰਾਂਝਾ ਮਾਹੀ ।

7. ਬੁਲ੍ਹਾ ਕੀ ਜਾਣਾ ਜਾਤ ਇਸ਼ਕ ਦੀ ਕੌਣ
ਨਾ ਸੂਹਾਂ ਨਾ ਕੰਮ ਬਖੇੜੇ ਵੰਞੇ ਜਾਗਣ ਸੌਣ
ਰਾਂਝਾ ਨਾ ਮੈਂ ਗਾਲੀਆਂ ਦੇਵਾਂ, ਮਨ ਵਿਚ ਕਰਾਂ ਦੁਆਈਂ
ਮੈਂ ਤੇ ਰਾਂਝਾ ਇਕੋ ਕੋਈ, ਦੂਈ ਲੋਕਾਂ ਨੂੰ ਅਜਮਾਈਂ
ਜਿਸ ਬੇਲੇ ਵਿਚ ਬੇਲੀ ਦਿਸੇ, ਉਸ ਦੀਆਂ ਲਵਾਂ ਬਲਾਈਂ
ਬੁਲ੍ਹਾ ਸ਼ਹੁ ਨੂੰ ਪਾਸੇ ਛੱਡ ਕੇ ਜੰਗਲ ਵੱਲ ਨਾ ਜਾਈਂ
ਬੁਲ੍ਹਾ ਕੀ ਜਾਣਾ ਜ਼ਾਤ ਇਸ਼ਕ ਦੀ ਕੌਣ
ਨਾ ਸੂਹਾਂ ਨਾ ਕੰਮ ਬਖੇੜੇ ਵੰਞੇ ਜਾਗਣ ਸੌਣ

8. ਭਾਵੇਂ ਜਾਣ ਨਾ ਜਾਣ ਵੇ ਵੇਹੜੇ ਆ ਵੜ ਮੇਰੇ
ਮੈਂ ਤੇਰੇ ਕੁਰਬਾਨ ਵੇ ਵੇਹੜੇ ਆ ਵੜ ਮੇਰੇ
ਤੇਰੇ ਜਿਹਾ ਮੈਨੂੰ ਹੋਰ ਨਾ ਕੋਈ, ਢੂੰਡਾਂ ਜੰਗਲ ਬੇਲਾ ਰੋਹੀ
ਢੂੰਡਾਂ ਤਾਂ ਸਾਰਾ ਜਹਾਨ ਵੇ, ਵੇਹੜੇ ਆ ਵੜ ਮੇਰੇ
ਲੋਕਾਂ ਦੇ ਭਾਣੇ ਚਾਕ ਮਾਹੀ ਦਾ, ਰਾਂਝਾ ਤਾਂ ਲੋਕਾਂ ਵਿਚ ਕਹੀਂਦਾ
ਸਾਡਾ ਤਾਂ ਦੀਨ ਈਮਾਨ ਵੇ, ਵੇਹੜੇ ਆ ਵੜ ਮੇਰੇ
ਮਾਪੇ ਛੋੜ ਲਗੀ ਲੜ ਤੇਰੇ, ਸ਼ਾਹ ਇਨਾਇਤ ਸਾਈਂ ਮੇਰੇ
ਲਾਈਆਂ ਦੀ ਲੱਜ ਪਾਲ ਵੇ, ਵੇਹੜੇ ਆ ਵੜ ਮੇਰੇ
ਮੈਂ ਤੇਰੇ ਕੁਰਬਾਨ ਵੇ, ਵੇਹੜੇ ਆ ਵੜ ਮੇਰੇ ।

9. ਪਾਣੀ ਭਰ ਭਰ ਗਈਆਂ ਸੱਭੇ
ਆਪੋ ਆਪਣੀ ਵਾਰ
ਇਕ ਭਰ ਆਈਆਂ, ਇਕ ਭਰ ਚਲੀਆਂ, ਇਕ ਖਲੀਆਂ ਬਾਂਹ ਪਸਾਰ[2]
ਹਾਰ ਹਮੇਲਾਂ ਪਾਈਆਂ ਗਲ ਵਿਚ, ਬਾਣੀ ਛਣਕੇ ਚੂੜਾ
ਕੰਨੀ ਬੁੱਕ ਬੁੱਕ ਮਛਰੀਆਲੇ[3], ਸਭ ਅਡੰਬਰ ਕੂੜਾ

---

[1]ਘਾਟਾ, [2]ਖੋਲ੍ਹ ਕੇ, [3]ਕੰਨਾਂ ਦਾ ਗਹਿਣਾ

ਅਗੇ ਸ਼ਹੁ ਝਾਤ ਨਾ ਪਾਈ, ਐਵੇਂ ਗਿਆ ਸ਼ਿੰਗਾਰ
ਪਾਣੀ ਭਰ ਭਰ ਗਈਆਂ ਸੱਭੇ
ਆਪੋ ਆਪਣੀ ਵਾਰ।
ਹੱਥੀਂ ਮਹਿੰਦੀ ਪੈਰੀਂ ਮਹਿੰਦੀ, ਸਿਰ ਤੇ ਧੜੀ[1] ਗੁੰਦਾਈ
ਤੇਲ ਫੁਲੇਲ ਪਾਨਾਂ ਦਾ ਬੀੜਾ, ਦੰਦੀਂ ਮਿੱਸੀ[2] ਲਾਈ
ਕੋਈ ਜੁ ਸਦ ਪਈਓ ਨੇ ਡਾਢੀ, ਵਿਸਰਿਆ ਘਰ ਘਰ
ਪਾਣੀ ਭਰ ਭਰ ਗਈਆਂ ਸੱਭੇ
ਆਪੋ ਆਪਣੀ ਵਾਰ

10. ਪੀਆ ਪੀਆ ਕਰਤ ਹਮੀ ਪੀਆ ਹੋਏ
ਅਬ ਪੀਆ ਕਿਸਨੂੰ ਕਹੀਏ।
ਹਿਜਰ[3] ਵਸਲ ਹਮ ਦੋਨੋਂ ਛੋੜੇ, ਅਬ ਕਿਸਕੇ ਹੋ ਰਹੀਏ ?
ਪੀਆ ਪੀਆ ਕਰਤੇ ਹਮੀ ਪੀਆ ਹੋਏ, ਅਬ ਪੀਆ ਕਿਸਨੂੰ ਕਹੀਏ ?
ਮਜਨੂੰ ਲਾਲ ਦੀਵਾਨੇ ਵਾਂਗ ਅਬ ਲੇਲਾ ਹੋ ਰਹੀਏ।
ਪੀਆ ਪੀਆ ਕਰਤੇ ਹਮੀ ਪੀਆ ਹੋਏ, ਅਬ ਪੀਆ ਕਿਸ ਨੂੰ ਕਹੀਏ।
ਬੁਲ੍ਹਾ ਸ਼ਹੁ ਘਰ ਮੇਰੇ ਆਏ, ਅਬ ਕਿਉਂ ਤਾਹਨੇ ਸਹੀਏ
ਪੀਆ ਪੀਆ ਕਰਤੇ ਹਮੀ ਪੀਆ ਹੋਏ, ਅਬ ਪੀਆ ਕਿਸ ਨੂੰ ਕਹੀਏ

11. ਹਾਜੀ ਲੋਕ ਮੱਕੇ ਨੂੰ ਜਾਂਦੇ, ਮੇਰਾ ਰਾਂਝਾ ਮਾਹੀ ਮੱਕਾ
ਨੀ ਮੈਂ ਕਮਲੀ ਹਾਂ
ਮੈਂ ਤੇ ਮੰਗ ਰਾਂਝੇ ਦੀ ਹੋਈਆਂ, ਮੇਰਾ ਬਾਬਲ ਕਰਦਾ ਧੱਕਾ
ਨੀ ਮੈਂ ਕਮਲੀ ਹਾਂ
ਹਾਜੀ ਲੋਕ ਮੱਕੇ ਨੂੰ ਜਾਂਦੇ, ਮੇਰੇ ਘਰ ਵਿਚ ਨੌ ਸ਼ਹੁ ਮੱਕਾ
ਨੀ ਮੈਂ ਕਮਲੀ ਹਾਂ
ਵਿਚੇ ਹਾਜੀ ਵਿਚੇ ਗਾਜ਼ੀ[4], ਵਿਚੇ ਹੋਰ ਉਚੱਕਾ
ਨੀ ਮੈਂ ਕਮਲੀ ਹਾਂ
ਹਾਜੀ ਲੋਕ ਮੱਕੇ ਨੂੰ ਜਾਂਦੇ, ਅਸਾਂ ਜਾਣਾ ਤਖ਼ਤ ਹਜ਼ਾਰੇ
ਨੀ ਮੈਂ ਕਮਲੀ ਹਾਂ
ਜਿਤ ਵਲ ਯਾਰ ਉੱਤੇ ਵਲ ਕਾਅਬਾ, ਭਾਵੇਂ ਫੋਲ ਕਿਤਾਬਾਂ[5] ਚਾਰੇ
ਨੀ ਮੈਂ ਕਮਲੀ ਹਾਂ

12. ਦਿਲ ਲੋਚੇ ਮਾਹੀ ਯਾਰ ਨੂੰ
ਇਕ ਹੱਸ ਹੱਸ ਗਲਾਂ ਕਰਦੀਆਂ, ਇਕ ਰੋਂਦੀਆਂ ਧੋਂਦੀਆਂ ਮਰਦੀਆਂ

---

[1]ਕੇਸਾਂ ਦੀ ਚੀਰਨੀ ਅੰਦਰ ਸੰਧੂਰ ਦੀ ਰੇਖਾ, [2]ਸੁਰਖੀ, [3]ਵਿਛੋੜਾ, ਮਿਲਾਪ, [4]ਮਜ਼੍ਹਬੀ ਲੜਾਈ ਲੜਨ ਵਾਲਾ, [5]ਚਾਰ ਸਾਮੀ ਧਾਰਮਿਕ ਗ੍ਰੰਥ ਤੌਰੇਤ, ਜ਼ੰਬੂਰ, ਅੰਜੀਲ, ਕੁਰਾਨ।

ਕਹੋ ਫੁਲੀ ਬਸੰਤ ਬਹਾਰ ਨੂੰ, ਦਿਲ ਲੋਚੇ ਮਾਹੀ ਯਾਰ ਨੂੰ ।
ਮੈਂ ਨ੍ਹਾਤੀ ਧੋਤੀ ਰਹਿ ਗਈ, ਇਕ ਗੰਢ ਮਾਹੀ ਦਿਲ ਬਹਿ ਗਈ ।
ਭਾ[1] ਲਾਈਏ ਹਾਰ ਸ਼ਿੰਗਾਰ੍ਹਾਂ ਨੂੰ, ਦਿਲ ਲੋਹੇ ਮਾਹੀ ਯਾਰ ਨੂੰ ।
ਮੈਂ ਕਮਲੀ ਕੀਤੀ ਦੂਤੀਆਂ,[2] ਦੁਖ ਘੇਰ ਚੁਫੇਰੋਂ ਲੀਤੀਆਂ
ਘਰ ਆ ਮਾਹੀ ਦੀਦਾਰ ਨੂੰ, ਦਿਲ ਲੋਚੇ ਮਾਹੀ ਯਾਰ ਨੂੰ ।
ਬੁਲ੍ਹਾ ਸ਼ਹੁ ਮੇਰੇ ਘਰ ਆਇਆ, ਮੈਂ ਘੁੱਟ ਰਾਂਝਣ ਗਲ ਲਾਇਆ
ਦੁੱਖ ਗਏ ਸਮੁੰਦਰ ਪਾਰ ਨੂੰ, ਦਿਲ ਲੋਚੇ ਮਾਹੀ ਯਾਰ ਨੂੰ ।

13. ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ
ਸੱਦੋ ਨੀ ਮੈਨੂੰ ਧੀਦੋ ਰਾਂਝਾ, ਹੀਰ ਨਾ ਆਖੇ ਕੋਈ
ਰਾਂਝਾ ਮੈਂ ਵਿਚ, ਮੈਂ ਰਾਂਝੇ ਵਿਚ, ਹੋਰ ਖ਼ਿਆਲ ਨਾ ਕੋਈ
ਮੈਂ ਨਹੀਂ ਉਹ ਆਪ ਹੈ ਆਪਣੀ ਆਪ ਕਰੇ ਦਿਲਜੋਈ
ਰਾਂਝਾ ਰਾਂਝਾ ਕਰਦੀ ਨੀ
ਮੈਂ ਆਪੇ ਰਾਂਝਾ ਹੋਈ ।

14. ਸਜਣਾਂ ਦੇ ਵਿਛੋੜੇ ਕੋਲੋਂ
ਤਨ ਦਾ ਲਹੂ ਛਾਣੀਦਾ
ਦੁਖਾਂ ਸੁਖਾਂ ਕੀਤਾ ਏਕਾ, ਨਾ ਕੋਈ ਸਹੁਰਾ ਨਾ ਕੋਈ ਪੇਕਾ
ਦਰਦ ਵਿਹੂਣਾ ਪਈ ਦਰ ਤੇਰੇ, ਤੂੰ ਹੈ ਦਰਦ ਰੰਞਾਣੀ ਦਾ
ਸਜਣਾਂ ਦੇ ਵਿਛੋੜੇ ਕੋਲੋਂ
ਤਨ ਦਾ ਲਹੂ ਛਾਣੀਦਾ ।
ਕੱਢ ਕਲੇਜਾ ਕਰਨੀ ਆਂ ਬੇਰੇ,[3] ਇਹ ਭੀ ਨਹੀਂ ਹੈ ਲਾਇਕ ਤੇਰੇ
ਹੋਰ ਤੌਫੀਕ ਨਹੀਂ ਵਿਚ ਮੇਰੇ, ਪੀਉ ਕਟੋਰਾ ਪਾਣੀ ਦਾ
ਸਜਣਾਂ ਦੇ ਵਿਛੋੜੇ ਕੋਲੋਂ
ਤਨ ਦਾ ਲਹੂ ਛਾਣੀਦਾ ।
ਹੁਣ ਕਿਉਂ ਰੌਂਦੇ ਨੈਣ ਨਿਰਾਸੇ, ਆਪੇ ਓੜਕ ਫਾਹੀ ਫਾਸੇ ।
ਹੋਣ ਤਾਂ ਛੁੱਟਣ ਔਖਾ ਹੋਇਆ, ਚਾਰਾ ਨਹੀਂ ਨਿਮਾਣੀ ਦਾ,
ਸਜਣਾਂ ਦੇ ਵਿਛੋੜੇ ਕੋਲੋਂ
ਤਨ ਦਾ ਲਹੂ ਛਾਣੀਦਾ ।
ਬੁਲ੍ਹਾ ਸ਼ਹੁ ਪਿਆ ਹੁਣ ਗੱਜੇ, ਇਸ਼ਕ ਦਮਾਮੇ ਸਿਰ ਤੇ ਵੱਜੇ
ਚਾਰ ਦਿਹਾੜੇ ਗੌਇਲ ਵਾਸਾ,[4] ਓੜਕ ਕੂਚ ਨੱਕਾਰੇ ਦਾ
ਸਜਣਾਂ ਦੇ ਵਿਛੋੜੇ ਕੋਲੋਂ
ਤਨ੍ਹ ਦਾ ਲਹੂ ਛਾਣੀਦਾ ।

---

[1]ਅੱਗ, [2]ਪ੍ਰੇਮੀ ਦਾ ਸੁਨੇਹਾ ਪਹੁੰਚਾਉਣ ਵਾਲੀ ਇਸਤਰੀ, ਵਿਚ-ਵਿਚੋਲੀ, [3]ਟੋਟੇ, ਟੁਕੜੇ, [4]ਉਹ ਥਾਂ ਜਿਥੇ ਬਰਸਾਤ ਵਿਚ ਘਾਹ ਚਰਣ ਲਈ ਗਈਆਂ ਨੂੰ ਰਖਿਆ ਜਾਂਦਾ ਹੈ ।

15. ਕੁਝ ਕੱਤ ਕੁੜੇ ਨਾ ਵੱਤ ਕੁੜੇ
ਛਲੀ ਲਾਹ ਭਰੋਟੇ ਘੱਤ ਕੁੜੇ
ਜੇ ਪੂਣੀ ਪੂਣੀ ਕੱਤੇਂਗੀ, ਤਾਂ ਨੰਗੀ ਮੂਲ ਨਾ ਵੱਤੇਂਗੀ
ਸੈ ਵਰਿਆਂ ਦੇ ਜੇ ਕੱਤੇਂਗੀ, ਤਾਂ ਕਾਗ ਮਾਰੀਗਾ ਝੁੱਟ ਕੁੜੇ
ਕੱਤ ਕੁੜੇ ਨਾ ਵੱਤ ਕੁੜੇ.........
ਵਿਚ ਗ਼ਫ਼ਲਤ ਜੋ ਤੈਂ ਦਿਲ ਜਾਲੇ,[1] ਕੱਤ ਕੇ ਕੁਝ ਨਾ ਲਿਉ ਸੰਭਾਲੇ
ਬਾਝੋਂ ਗੁਣ ਸ਼ਹੁ ਆਪਣੇ ਨਾਲੇ, ਤੇਰੀ ਕਿਉਂ ਕਰ ਹੋਸੀ ਗੱਤ[2] ਕੁੜੇ
ਕੱਤ ਕੁੜੇ ਨਾ ਵੱਤ ਕੁੜੇ
ਮਾਂ ਪਿਉ ਤੇਰੇ ਗੰਢੀਂ[3] ਪਾਈਆਂ ਅਜੇ ਨਾ ਤੈਨੂੰ ਸੁਰਤਾਂ ਆਈਆਂ
ਦਿਨ ਥੋੜ੍ਹੇ ਤੇ ਚਾਅ ਮਕਾਈਆਂ, ਨਾ ਆਸੇਂ ਪੇਕੇ ਵੱਤ ਕੁੜੇ
ਕੱਤ ਕੁੜੇ ਨਾ ਵੱਤ ਕੁੜੇ
ਜੇ ਦਾਜ ਵਿਹੂਣੀ ਜਾਵੇਂਗੀ, ਤਾਂ ਕਿਸੇ ਭਲੀ ਨਾ ਭਾਵੇਂਗੀ
ਓਥੇ ਸ਼ਹੁ ਨੂੰ ਕਿਵੇਂ ਰੀਝਾਵੇਂਗੀ, ਕੁਝ ਲੈ ਫ਼ੱਕਰਾਂ ਦੀ ਮੱਤ ਕੁੜੇ
ਕੱਤ ਕੁੜੇ ਨਾ ਵੱਤ ਕੁੜੇ
ਤੇਰੇ ਨਾਲ ਦੀਆਂ ਦਾਜ ਰੰਗਾਏ ਨੀ, ਓਹਨਾਂ ਸੂਹੇ ਸਾਲੂ ਪਾਏ ਨੀ
ਤੂੰ ਪੈਰ ਉਲਟੇ ਕਿਉਂ ਚਾਏ ਨੀ, ਉਥੇ ਜਾਏ ਤਾਂ ਲਗੇ ਤੱਤ ਕੁੜੇ
ਕੱਤ ਕੁੜੇ ਨਾ ਵੱਤ ਕੁੜੇ
ਬੁਲ੍ਹਾ ਸ਼ਹੁ ਘਰ ਆਪਣੇ ਆਵੇ, ਚੂੜਾ ਬੀੜਾ[4] ਸਭ ਸੁਹਾਵੇ
ਹੁਣ ਹੋਸੀ ਤਾਂ ਗਲ ਲਾਵੇ, ਨਹੀਂ ਰੋਸੇ ਨੈਣੀ ਰੱਤ ਕੁੜੇ
ਕੱਤ ਕੁੜੇ ਨਾ ਵੱਤ ਕੁੜੇ
ਛਲੀ ਲਾਹ ਭਰੋਟੇ ਘੱਤ ਕੁੜੇ

16. ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।
ਇਸ਼ਕ ਅੱਲ੍ਹਾ ਦੀ ਜ਼ਾਤ, ਲੋਕਾਂ ਦਾ ਮਿਹਣਾ
ਕੇਂਹ ਵੱਲ ਕਰਾਂ ਪ੍ਰਕਾਰ ਕਿਸੇ ਨਹੀਂ ਰਹਿਣਾ
ਉਥੇ ਦੀ ਗਲ ਉਹੀ ਜਾਣ,, ਕੌਣ ਕੋਈ ਦਮ ਮਾਰਦਾ ਵੇ ਅੜਿਆ।
ਵੱਤ ਨਾ ਕਰਸਾਂ ਮਾਣ......
ਅੱਜ ਅਜੋਕੀ ਰਾਤ ਮੇਰੇ ਘਰ ਵੱਸ ਖਾਂ ਵੇ ਅੜਿਆ
ਦਿਲ ਦੀਆਂ ਘੁੰਡੀਆਂ ਖੋਲ੍ਹ ਅਸਾਂ ਨਾਲ ਹਸ ਖਾਂ ਵੇ ਅੜਿਆ
ਦਿਲਬਰ ਯਾਰ ਕਰਾਰ ਕੀਤੋਈ
ਕੀ ਇਤਬਾਰ ਸੋਹਣੇ ਯਾਰ ਦਾ ਵੇ ਅੜਿਆ
ਜਾਨ ਕਰਾਂ ਕੁਰਬਾਨ ਭੇਦ ਮੈਂ ਦਸਾਈਂ ਅੜਿਆ।
ਢੂੰਡਾਂ ਕਈ ਵਾਰ ਮੈਥੋਂ ਨਸ ਨਾਹੀਂ ਅੜਿਆ।

---
[1]ਗੁਜ਼ਾਰੇ, ਲੰਘਾਏ, ਬਤੀਤ ਕੀਤੇ; [2]ਗਤੀ, ਮੁਕਤੀ, [3]ਕਾਜ ਰਚਾਇਆ, [4]ਪਾਨਾਂ ਦੀ ਗਿਲੌਰੀ।

ਰਲ ਮਿਲ ਸਈਆਂ ਪੁਛਦੀਆਂ ਫਿਰਣੀਆਂ
ਵਕਤ ਹੋਇਆ ਭੰਡਾਰ[1] ਦਾ ਵੇ ਅੜਿਆ
ਇਕ ਕਰਦੀਆਂ ਖ਼ੁਦੀ ਹੰਕਾਰ ਉਨ੍ਹਾਂ ਨੂੰ ਜਾ ਤਾਰਨਾਂ ਏਂ ਵੇ ਅੜਿਆ
ਇਕ ਪਿਛੇ ਫਿਰਨ ਖਵਾਰ, ਸੜਿਆਂ ਨੂੰ ਸਾੜ ਨਾਹੀਂ ਵੇ ਅੜਿਆ
ਮੇਰੇ ਸੋਹਣੇ ਯਾਰ ਵੇ ਅੜਿਆ
ਕੀ ਇਤਬਾਰ ਤੇਰੇ ਪਿਆਰ ਦਾ ਵੇ ਅੜਿਆ
ਚਿਕੜ ਭਰੀਆਂ ਨਾਲ ਉੱਠ ਝੁੰਬਰ[2] ਘੱਤਨਾ ਏਂ ਵੇ ਅੜਿਆ
ਮੈਂ ਲਾਇਆ ਹਾਰ ਸ਼ਿੰਗਾਰ ਮੈਥੋਂ ਉੱਠ ਨੱਸਨਾਂ ਏਂ ਵੇ ਅੜਿਆ
ਬੁਲ੍ਹਾ ਸ਼ਹੁ ਘਰ ਆਇਆ ਪਿਆਰਾ
ਹੋਇਆ ਵਕਤ ਦੀਦਾਰ ਵੇ ਅੜਿਆ
ਵੱਤ ਨਾ ਕਰਸਾਂ ਮਾਫ਼ ਰੰਝੇਟੇ ਯਾਰ ਦਾ ਵੇ ਅੜਿਆ

17. ਤੇਰਾ ਨਾਮ ਧਿਆਈਦਾ ਸਾਈਂ ਤੇਰਾ ਨਾਮ ਧਿਆਈਦਾ
ਬੁਲ੍ਹੇ ਨਾਲੋਂ ਚੁਲ੍ਹਾ ਚੰਗਾ ਜਿਸ ਪਰ ਤਾਮ[3] ਪਕਾਈਦਾ
ਰਲ ਫ਼ਕੀਰਾਂ ਮਜਲਸ ਕੀਤੀ, ਭੋਰਾ ਭੋਰਾ ਖਾਈਦਾ
ਰੰਘੜ ਨਾਲੋਂ ਖਿੰਗਰ ਚੰਗਾ, ਜਿਸ ਪਰ ਪੈਰ ਘਸਾਈਦਾ
ਬੁਲ੍ਹਾ ਸ਼ਹੁ ਨੂੰ ਸੋਈ ਪਾਵੇ
ਜਿਹੜਾ ਬਕਰਾ ਬਣੇ ਕਸਾਈ ਦਾ

18. ਵੇਖੋ ਨੀ ਕੀ ਕਰ ਗਿਆ ਮਾਹੀ
ਲੈਂਦਾ ਹੀ ਦਿਲ ਹੋ ਗਿਆ ਰਾਹੀ
ਅੰਮਾਂ ਝਿੜਕੇ ਬਾਬਲ ਮਾਰੇ, ਤਾਅਨੇ ਦੇਂਦੇ ਵੀਰ ਪਿਆਰੇ
ਮੈਂ ਜੇਹੀ ਬੁਰੀ ਬੁਰਿਆਰ ਵੇ ਲੋਕੋ, ਮੈਨੂੰ ਦਿਓ ਉੱਤੇ ਵਲ ਤ੍ਰਾਹੀ
ਵੇਖੋ ਨੀ ਕੀ ਕਰ ਗਿਆ ਮਾਹੀ...
ਬੂਹੇ ਤੇ ਉਠ ਨਾਦ ਵਜਾਇਆ, ਅਕਲ ਫਿਕਰ ਸਭ ਚਾ ਗਵਾਇਆ
ਅੱਲ੍ਹਾ ਦੀ ਸੌਂਹ ਅੱਲ੍ਹਾ ਜਾਣੇ, ਹਸਦਿਆਂ ਗਲ ਵਿਚ ਪੈ ਗਈ ਫਾਹੀ
ਵੇਖੋ ਨੀ ਕੀ ਕਰ ਗਿਆ ਮਾਹੀ...
ਰਹੁ ਵੇ ਇਸ਼ਕਾ ! ਕੀ ਕਰੇਂ ਅਖਾੜੇ, ਮਨਸੂਰ ਜੇਹੇ ਚਾ ਸੂਲੀ ਚਾੜ੍ਹੇ
ਆਣ ਬਣੀ ਜਦ ਨਾਲ ਅਸਾਡੇ, ਬੁਲ੍ਹੇ ਮੂੰਹ ਤੋਂ ਲਈ ਲਾਹੀ
ਵੇਖੋ ਨੀ ਕੀ ਕਰ ਗਿਆ ਮਾਹੀ
ਲੈਂਦਾ ਹੀ ਦਿਲ ਹੋ ਗਿਆ ਰਾਹੀ ।
ਵੇਖੋ ਨੀ ਸ਼ਹੁ ਇਨਾਇਤ ਸਾਈਂ
ਮੈਂ ਨਾਲ ਕਰਦਾ ਕਿਵੇਂ ਅਦਾਈਂ[4]

---

[1]ਤਿਹੰਝਣ ਜੁੜਨ ਦਾ, [2]ਇਕ ਲੋਕ-ਨਾਚ, [3]ਖਾਣਾ, [4]ਅਦਾਵਾਂ, ਚੋਹਲ, ਨਾਜ਼ ਨਖ਼ਰੇ ।

ਕਦੀ ਆਵੇ ਕਦੀ ਆਵੇ ਨਾਹੀਂ, ਤਿਉਂ ਤਿਉਂ ਮੈਨੂੰ ਭੜਕਣ ਭਾਹੀ[1]
ਨਾਮ ਅੱਲ੍ਹਾ ਪੈਗ਼ਾਮ ਸੁਣਾਈ, ਮੁੱਖ ਵੇਖਣ ਨੂੰ ਨਾ ਤਰਸਾਈਂ
ਵੇਖੋ ਨੀ ਸ਼ਹੁ ਇਨਾਇਤ ਸਾਈਂ...
ਬੁਲ੍ਹਾ ਸ਼ਹੁ ਕੇਹੀ ਲਾਈ ਮੈਨੂੰ, ਰਾਤ ਅੰਨ੍ਹੇਰ ਉੱਠ ਤੁਰਦੀ ਨੌਂ[2] ਨੂੰ
ਜਿਸ ਓਝੜ[3] ਤੋਂ ਸਭ ਕੋਈ ਡਰਦਾ, ਸੋ ਮੈਂ ਢੂੰਡਾਂ ਚਾਈਂ ਚਾਈਂ
ਵੇਖੋ ਨੀਂ ਸ਼ਹੁ ਇਨਾਇਤ ਸਾਈਂ
ਮੈਂ ਨਾਲ ਕਰਦਾ ਕਿਵੇਂ ਅਦਾਈਂ

19. ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ
ਅਵੱਲ ਦਾ ਰੋਜ਼ ਅਜ਼ਲ[4] ਦਾ
ਵਿਚ ਕੜਾਹੀ ਕਲ ਕਲ ਕਲਪਾਂ, ਤਲਿਆਂ ਨੂੰ ਚਾ ਤਲਦਾ
ਮੁਇਆਂ ਨੂੰ ਚਾ ਵਲ ਵਲ ਮਾਰੇ, ਦਲਿਆਂ ਨੂੰ ਚਾ ਦਲਦਾ
ਕਿਆ ਜਾਣਾ ਕੋਈ ਚਿਣੰਗ ਪਈ ਹੈ ਨਿਤ ਸੂਲ ਕਲੇਜੇ ਸਲ ਦਾ
ਤੀਰ ਇਸ਼ਕ ਦਾ ਲਗਾ ਜਿਗਰ ਵਿਚ, ਹਿਲਾਇਆਂ ਵੀ ਨਹੀਂ ਹਲਦਾ
ਬੁਲ੍ਹਾ ਸ਼ਹੁ ਦਾ ਨੇਹੁੰ ਅਨੋਖਾ, ਰਲਾਇਆਂ ਭੀ ਨਹੀਂ ਰਲਦਾ
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਅੱਵਲ ਦਾ ਰੋਜ਼ ਅਜ਼ਲ ਦਾ।

20. ਮੈਂ ਬੇ ਕੈਦ ਮੈਂ ਬੇ ਕੈਦ
ਨਾ ਰੋਗੀ ਨਾ ਵੈਦ
ਨਾ ਮੈਂ ਮੋਮਨ[5] ਨਾ ਮੈਂ ਕਾਫ਼ਰ
ਨਾ ਮੁਲਾਂ ਨਾ ਸੈਦ[6]
ਚੌਦਹੀਂ ਤਬਕੀਂ[7] ਸੈਰ ਅਸਾਡਾ
ਕਿਤੇ ਨਾ ਹੋਵਾਂ ਕੈਦ
ਖ਼ਰਾਬਾਤ[8] ਮੈਂ ਜਾਤ ਅਸਾਡੀ
ਨਾ ਸ਼ੋਭਾ ਨਾ ਐਬ
ਬੁਲ੍ਹਾ ਸ਼ਹੁ ਦੀ ਜ਼ਾਤ ਕੀ ਪੁਛਣੈ
ਪੈਦਾ ਕਰੇ ਨਪੈਦ[9]

21. ਕੀ ਜਾਣਾ ਮੈਂ ਕੋਈ ਰੇ ਬਾਬਾ
ਕੀ ਜਾਣਾ ਮੈਂ ਕੋਈ?
ਜੋ ਕੋਈ ਅੰਦਰ ਬੋਲੇ ਚਾਲੇ, ਜਾਤ ਅਸਾਡੀ ਸੋਈ
ਜਿਸ ਦੇ ਨਾਲ ਮੈਂ ਨੇਹੁੰ ਲਗਾਇਆ, ਤਿਸ ਜੇਹੀ ਮੈਂ ਹੋਈ

---

[1]ਅੱਗਾਂ, [2]ਦਰਿਆਇ, [3]ਉਜਾੜ, ਕੁਰਾਹੇ, [4]ਪਹਿਲੇ ਦਿਨ ਦਾ, [5]ਈਮਾਨ ਵਾਲਾ ਮੁਸਲਮਾਨ, [6]ਸਯਦ, ਹਜ਼ਰਤ ਅਲੀ ਦੇ ਖ਼ਾਨਦਾਨ ਦਾ, [7]ਸਤ ਧਰਤ ਤੇ ਸਤ ਅਸਮਾਨ, [8]ਉਜਾੜ ਵਿਚ ਸ਼ਰਾਬਖ਼ਾਨਾ, [9]ਨਾ ਪੈਦਾ, ਜ਼ਾਹਿਰ ਨਾ ਹੋਵੇ (ਗੁਪਤ ਨੂੰ ਪ੍ਰਗਟ ਕਰਦਾ ਹੈ)।

ਮਿਹਰ ਕਰੀਂ ਤੇ ਫ਼ਜ਼ਲ ਕਰੀਂ ਤੂੰ, ਮੈਂ ਆਜਿਜ਼ ਦੀ ਢੋਈ
ਨੱਚਣ ਲਗੀ ਤਾਂ ਘੁੰਮਣ ਕੇਹਾ, ਜਦ ਮੂੰਹ ਥੋਂ ਲਥੀ ਲੋਈ
ਭੁਲਾ ਹੋਇਆ ਅਸੀਂ ਦੂਰੋਂ ਛੁੱਟੇ, ਨੇੜਿਓਂ ਲਾਲ ਲਧੋਈ[1]
ਬੁਲ੍ਹਾ ਸ਼ਹੁ ਇਨਾਇਤ ਕਰਕੇ, ਸ਼ੌਕ ਸ਼ਰਾਬ ਦਿਤੋਈ

## (ਅ) ਬਾਰਾਂਮਾਹ ਬੁਲ੍ਹੇ ਸ਼ਾਹ[2]

### ਦੋਹਰਾ

ਅਸੂ ਲਿਖੋ ਸੰਦੇਸਵਾ[3] ਵਾਚੇ ਹਮਰਾ ਪੀਉ
ਗੌਨੇ[4] ਕੀਆ ਤੁਮ ਕਾਹਿਕੋ, ਕਲਮਲ ਹਮਰਾ ਜੀਉ ॥ 1 ॥
ਅਸੂ ਅਸਾਂ ਤੁਸਾਡੀ ਆਸ।
ਸਾਡੀ ਜਿੰਦ ਤੁਸਾਡੇ ਪਾਸ।
ਜਿਗਰੇ ਮੁੱਢ ਪ੍ਰੇਮ ਦੀ ਲਾਸ।
ਦੁਖਾਂ ਹੱਡ ਸੁਕਾਏ ਮਾਸ।
ਸੂਲਾ ਸਾੜੀਆਂ ॥ 1 ॥
ਸੂਲਾਂ ਸਾੜੀ ਰਹੀ ਉਰਾਰ।
ਮੁਠੀ ਤਦੋਂ ਨਾ ਗਈਆਂ ਨਾਲ।
ਉਲਟੀ ਪ੍ਰੇਮ ਨਗਰ ਦੀ ਚਾਲ।
ਬੁਲ੍ਹਾ ਸ਼ਹੁ ਦੀ ਕਰ ਸੰਭਾਲ।
ਪਿਆਰੇ ਮੈਂ ਮਾਰੀਆਂ ॥ 1 ॥
ਵੈਸਾਖੀ ਬੀਤਨ ਕਠਨ ਜੇ ਸੰਗ ਮੀਤ ਨਾ ਹੋਇ
ਕਿਸ ਕਿਸ ਅਗੇ ਜਾ ਕਹਾ ਇਕ ਮੰਡੀ ਭਾ ਦੋਇ।
ਜੇ ਮੈਂ ਹੋਵਾਂ ਸੁਖ (ਵੈਸਾਖ—1-6)
ਕਛਾ[5] ਪੌਣ ਤਾ ਪਕੇ ਸਾਖ
ਜੈ ਘਰ ਲਾਗੀ ਤੈ ਘਰ ਲਾਖ[6]।
ਕਾਈ ਬਾਤ ਨਾ ਸਕਾ ਆਖ।
ਕੰਤਾ ਵਾਲੀਆਂ।
ਕੰਤਾਂ ਵਾਲੀਆਂ ਡਾਢੇ ਜ਼ੋਰ।
ਮੈਂ ਤਾਂ ਝੂਰ ਝੂਰ ਹੋਈਆਂ ਹੋਰ।
ਕੰਡੇ ਪੁੜੇ ਕਲੇਜੇ ਜੋਰ।
ਬੁਲ੍ਹਾ ਸ਼ਹੁ ਬਿਨ ਮੰਦਾ ਸ਼ੋਰ।
ਮੈਂ ਘੱਤ ਗਾਲੀਆਂ ॥ 8 ॥

---

[1]ਲਭਾ ਈ, [2]ਇਹ ਹੱਥ ਲਿਖਤ ਅਸਲ ਵਿਚੋਂ (ਪੰਜਾਬੀ ਦੁਨੀਆਂ : ਬੁਲ੍ਹੇ ਸ਼ਾਹ ਅੰਕ ਲਿਆ ਹੈ, [3]ਸੁਨੇਹਾ, ਸੰਦੇਸ਼, [4]ਮੁਕਲਾਵਾ, [5]ਖੇਤ ਮਿਣੇ, ਨਾਪੇ ਜਾਣ, ਜਦ ਖੇਤੀ ਪੱਕ ਜਾਵੇ, [6]ਵੇਖ।

ਭਾਦਰੋਂ ਭਾਵੇਂ ਤਾਂ ਸਖੀ ਪਲ ਪਲ ਹੇਤ ਮਿਲਾਪ ।
ਜਬ ਘਟ[1] ਦੇਖੋ ਆਪਣਾ ਪਰ ਘਟ ਆਪ ਹੀ ਆਪ ।
ਭਾਦਰੋਂ ਰਬ ਨੇ ਭਾਗ ਜਗਾਇਆ ।
ਸਾਹਿਬ ਕੁਦਰਤੀ ਸੇਤੀ ਪਾਇਆ ।
ਹਰ ਵਿਚ ਹਰ ਨੇ ਆਪ ਛਪਾਇਆ ।
ਸ਼ਾਹ ਅਨਾਇਤ ਆਪ ਲਖਾਇਆ ।
ਤਾਂ ਮੈਂ ਲਖਿਆ ।
ਤਾਹੀਂਏ ਹੋਂਦੀ ਉਮਰ ਤਸਲਾ ।
ਪਲ ਪਲ ਮੰਗਦੇ ਨੈਣ[2] ਤਜਲਾ ।
ਬੁਲ੍ਹਾ ਸ਼ਾਹ ਕਰੇ ਲੋਹਲਾ ।
ਮੈਂ ਪਰੇਮ ਰਸ ਚਾਖਿਆ ।
(ਬਾਰ੍ਹਾਂ ਮਾਂਹ ਸੰਪੂਰਨ)

## (ੲ) ਅਠਵਾਰਾ

### ਦੋਹਰਾ

ਛਨਿਛਰ ਵਾਰ ਉਤਾਵਲੇ ਵੇਖ ਸ਼ਜਨ ਦੀ ਸੋ
ਅਸ਼ਾਂ ਮੁੜ ਘਰ ਫੇਰ ਨਾ ਆਵਣਾ ਜੋ ਹੋਣੀ ਹੋਗ ਸੋ ਹੋ ।
ਵਾਹ ਵਾਹ ਛਨਿਛਰ ਵਾਰ ਵਹੀਲੇ
ਦੁੱਖ ਸਜਨ ਦੇ ਮੈਂ ਦਿਲ ਪੀਲੇ ।
ਢੂੰਡਾਂ ਔਝੜ ਜੰਗਲ ਬੇਲੇ ।
ਅਧੜੀ ਰੈਨ ਕੁਵੱਲੜੇ ਵੇਲੇ ।
ਬਿਰਹੋਂ ਘੇਰੀਆਂ ॥ 1 ॥
ਖੜੀ ਤਾਂਘਾਂ ਤੁਸਾਡੀਆਂ ਤਾਂਘਾਂ
ਰਾਤੀਂ ਸੁਤੜੇ ਸ਼ੇਰ ਉਲਾਂਘਾਂ[3] ।
ਉੱਚੀ ਚੜ੍ਹਕੇ ਕੂਕਾਂ ਚਾਂਘਾਂ,[4]
ਸੀਨੇ ਅੰਦਰ ਰੜਕਣ ਸਾਂਘਾਂ[5]
ਪਿਆਰੇ ਤੇਰੀਆਂ ॥ 2 ॥

### ਦੋਹਰਾ

ਬੁਧ ਸੁਧ ਰਹੀ ਮਹਿਬੂਬ ਦੀ ਸੁਧ ਆਪਣੀ ਰਹੀ ਨਾ ਹੋਰ
ਮੈਂ ਬਲਿਹਾਰੀ ਓਸ ਦੇ ਜੋ ਖਿੱਚਦਾ ਮੇਰੀ ਡੋਰ ।

[1]ਦਿਲ, ਹਿਰਦਾ, [2]ਨੂਰ ਦਾ ਦਰਸ਼ਨ, [3]ਟੱਪਾਂ, ਉਤੋਂ ਦੀ ਟੱਪ ਜਾਵਾਂ, [4]ਚੀਕਾਂ ਮਾਰਾਂ, ਚਾਘਰਾਂ ਮਾਰਾਂ, [5]ਬਰਛੀਆਂ ।

ਬੁਧ ਸੁਧ ਆ ਗਿਆ ਬੁਧਵਾਰ।
ਮੇਰੀ ਖ਼ਬਰ ਲਏ ਦਿਲਦਾਰ
ਸੁੱਖ ਦੁੱਖਾਂ ਤੋਂ ਘੱਤਾਂ ਵਾਰ
ਦੁੱਖਾਂ ਆਣ ਮਿਲਾਇਆ ਯਾਰ।
ਪਿਆਰੇ ਤਾਰੀਆਂ ॥ 9 ॥
ਪਿਆਰੇ ਚਲਣ ਨ ਦੇਸਾਂ ਚਲਿਆਂ,
ਲੈ ਕੇ ਨਾਮ ਜ਼ੁਲਫ ਦੇ ਵਲਿਆਂ।
ਜਾਂ ਉਹ ਚਲਿਆ ਤਾਂ ਮੈਂ ਛਲਿਆ[1]
ਤਾਂ ਮੈਂ ਰਖਸਾਂ ਦਿਲ ਰਲਿਆ।
ਲੈਸਾਂ ਵਾਰੀਆਂ ॥ 10 ॥

## (ਸ) ਦੋਹੜੇ

1. ਉਸ ਕਾ ਮੁੱਖ ਇਕ ਜੋਤ ਹੈ ਘੁੰਘਟ ਹੈ ਸੰਸਾਰ।
ਘੁੰਘਟ ਮੈਂ ਉਹ ਛੁੱਪ ਗਿਆ, ਮੁੱਖ ਪਰ ਆਂਚਲ[2] ਡਾਰ।
2. ਬੁਲ੍ਹਿਆ ਵਾਰੇ ਜਾਈਏ ਉਨ੍ਹਾਂ ਤੋਂ ਜਿਹੜੇ ਗੱਲੀਂ ਦੇਣ ਪਰਚਾ।
ਸੂਈ ਸਲਾਈ ਦਾਨ ਕਰਨ ਤੇ ਆਹਰਣ[3] ਲੈਣ ਛੁਪਾ।
3. ਬੁਲ੍ਹਿਆ ਇਸ਼ਕ ਸਜਣ ਦੇ ਆਇਕੇ ਸਾਨੂੰ ਕੀਤੋ ਸੁ ਡੁਮ।
ਉਹ ਪ੍ਰਭ ਅਸਾਡਾ ਸਖ਼ੀ ਹੈ, ਮੈਂ ਸੇਵਾ ਕੁਨੋਂ ਸ਼ੂਮ।
4. ਬੁਲ੍ਹਿਆ ਆਸ਼ਕ ਹੋਇਉਂ ਰੱਬ ਦਾ ਮਲਾਮਤ ਹੋਈ ਲਾਖ।
ਲੋਗ ਕਾਫ਼ਰ ਕਾਫ਼ਰ ਆਖਦੇ, ਤੂੰ ਆਖੋ[4] ਆਖੋ ਆਖ।
5. ਬੁਲ੍ਹਿਆ ਮੁੱਲਾਂ ਅਤੇ ਮਸ਼ਾਲਚੀ ਦੋਹਾਂ ਇਕੋ ਚਿੱਤ।
ਲੋਕਾਂ ਕਰਦੇ ਚਾਨਣਾ ਆਪ ਅੰਨ੍ਹੇਰੇ ਨਿੱਤ।
6. ਬੁਲ੍ਹਿਆ ਮਨ ਮੁੰਜੋਲਾ[5] ਮੌਜ ਦਾ ਕਿਤੇ ਗੋਸ਼ੇ ਬਹਿਕੇ ਕੁੱਟ।
ਇਹ ਖ਼ਜ਼ਾਨਾ ਤੈਨੂੰ ਅਰਸ਼ ਦਾ, ਤੂੰ ਸੰਭਲ ਸੰਭਲ ਕੇ ਲੁੱਟ।
7. ਬੁਲ੍ਹਿਆ ਹਿਜਰਤ[6] ਵਿਚ ਇਸਲਾਮ ਦੇ ਮੇਰਾ ਨਿੱਤ ਹੈ ਖ਼ਾਸ ਆਰਾਮ।
ਨਿੱਤ ਨਿੱਤ ਮਰਾਂ ਤੇ ਨਿੱਤ ਨਿੱਤ ਜੀਵਾਂ, ਮੇਰਾ ਨਿੱਤ ਨਿੱਤ ਕੂਚ ਮੁਕਾਮ।
8. ਬੁਲ੍ਹੇ ਸ਼ਾਹ ਉਹ ਕੌਣ ਹੈ ਉੱਤਮ ਤੇਰਾ ਯਾਰ
ਓਸੇ ਕੇ ਹੱਥ ਕੁਰਾਨ ਹੈ ਉਸੇ ਗਲ ਜ਼ੁੰਨਾਰ[7]
9. ਇੱਟ ਖੜਿਕੇ ਦੁੱਕੜ ਵੱਜੇ ਤੱਤਾ ਹੋਵੇ ਚੁਲ੍ਹਾ
ਆਵਣ ਫ਼ਕੀਰ ਤੇ ਖਾ ਖਾ ਜਾਵਣ ਰਾਜ਼ੀ ਹੋਵੇ ਬੁਲ੍ਹਾ

---

[1]ਮੋਹ ਲਿਆ, ਠੱਗ ਲਿਆ, [2]ਪਲੂ ਪਾ ਕੇ (ਮੁੱਖੜੇ ਨੂੰ ਢੱਕ ਕੇ), [3]ਲੋਹੇ ਦਾ ਘਣ, ਜਿਸ ਉਪਰ ਗਰਮ ਜਾਂ ਠੰਡਾ ਲੋਹਾ ਘਨ ਨਾਲ ਕੁੱਟਿਆ ਜਾਂਦਾ ਹੈ, [4]ਹਾਂ, ਹਾਂ, [5]ਮੁੰਜ ਦਾ ਥੱਬਾ, ਪੂਲਾ, [6]ਜੀਊ, [7]ਵਿਛੋੜਾ, ਥਾਂ ਬਦਲੀ।

10. ਬੁਲ੍ਹਿਆ ਹਰਿਮੰਦਰ ਮੇਂ ਆਇਕੇ ਕਹੋ ਲੇਖਾ ਦਿਉ ਬਤਾ
ਪੜ੍ਹੇ ਪੰਡਿਤ ਪਾਂਧੇ ਦੂਰ ਕੀਏ, ਅਹਿਮਕ[1] ਲੀਏ ਬੁਲ੍ਹਾ
11. ਬੁਲ੍ਹਿਆ ਮੈਂ ਮਿੱਟੀ ਘੁਮਿਆਰ ਦੀ ਗੱਲ ਆਖ ਨਾ ਸਕਦੀ ਏਕ
ਤਤੜ[2] ਮੇਰਾ ਕਿਉਂ ਘੜਿਆ ਮਤ ਜਾਏ ਅਲੇਕ ਸਲੇਕ[3]।
12. ਹੋਰ ਨੇ ਸੱਭੇ ਗਲੜੀਆਂ ਅੱਲ੍ਹਾ ਅੱਲ੍ਹਾ ਦੀ ਗੱਲ
ਕੁਝ ਰੌਲਾ ਪਾਇਆ ਆਲਮਾਂ, ਕੁਝ ਕਾਗਜ਼ਾਂ ਪਾਇਆ ਝੱਲ।

## (ਹ) ਸੀਹਰਫ਼ੀ

ਲਾਗੀ ਰੇ ਲਾਗੀ ਬਲ ਬਲ ਜਾਵੇ
ਇਸ ਲਾਗੀ ਕੋ ਕੌਣ ਬੁਝਾਵੇ
ਅਲਫ਼ — ਅੱਲ੍ਹਾ ਜਿਸ ਦਿਲ ਪਰ ਹੋਵੇ
ਮੂੰਹ ਜ਼ਰਦੀ ਅੱਖੀਂ ਲਹੂ ਭਰ ਰੋਵੇ
ਜੀਵਨ ਆਪਣੇ ਤੋਂ ਹੱਥ ਧੋਵੇ
ਜਿਸ ਨੂੰ ਬਿਰਹੋਂ ਅੱਗ ਲਗਾਵੇ
ਲਾਗੀ ਰੇ ਲਾਗੀ ਬਲ ਬਲ ਜਾਵੇ.....
ਬੇ — ਬਾਲਣ ਮੈਂ ਤੇਰਾ ਹੋਈ
ਇਸ਼ਕ ਨੱਜ਼ਾਰੇ ਆਣ ਵਗੋਈ[4]
ਰੋਂਦੇ ਨੈਣ ਨਾ ਲੈਂਦੇ ਢੋਈ
ਲੂਣ ਫੱਟਾਂ ਤੇ ਕੀਕਰ ਲਾਵੇ
ਲਾਗੀ ਰੇ ਲਾਗੀ ਬਲ ਬਲ ਜਾਵੇ.....
ਤੇ — ਤੇਰੇ ਸੰਗ ਪ੍ਰੀਤ ਲਗਾਈ;
ਜੀਓ ਜਾਮੇ ਦੀ ਕੀਤੀ ਸਾਈਂ
ਮੈਂ ਬਚਰੀ ਤੁਧ ਕੋਲ ਕਸਾਈ
ਕੱਟ ਕੱਟ ਮਾਸ ਹੱਡਾਂ ਨੂੰ ਖਾਵੇ
ਲਾਗੀ ਰੇ ਲਾਗੀ ਬਲ ਬਲ ਜਾਵੇ.....
(ਸੀਹਰਫ਼ੀ ਅਵਲ)
ਚ — ਚਾਨਣਾ ਕੁਲ ਜਹਾਨ ਦਾ ਤੂੰ
ਤੇਰੇ ਆਸਰੇ ਹੋਇਆ ਬਿਉਹਾਰ ਸਾਰਾ।
ਤੂਈਂ ਸਬ ਕੀ ਆਂਖੋਂ ਮੇਂ ਵੇਖਨਾ ਏਂ।
ਤੁਝੇ ਸੁੱਝਦਾ ਚਾਨਣ ਔਰ ਅੰਧਾਰਾ।

---

[1]ਮੂਰਖ, ਬੁੱਧੂ, [2]ਰੂਪ, [3]ਬੋਲ ਚਾਲ, ਫ਼ਤਹਿ ਫ਼ਤੂਹੀ, [4]ਬਦਨਾਮ ਕੀਤੀ।

ਨਿਤ ਜਾਗਣਾ ਸੋਵਣਾ ਖ਼ਵਾਬ ਏਥੇ
ਇਹ ਤੇ ਹੋਏ ਅੱਗੇ ਤੇਰੇ ਕਈ ਵਾਰਾ।
ਬੁਲ੍ਹਾ ਸ਼ਾਹ ਪ੍ਰਕਾਸ਼ ਸਰੂਪ ਤੇਰਾ
ਘੱਟ ਵੱਧ ਨਾ ਹੋ ਤੂੰ ਏਕ ਸਾਰਾ ॥

ਤੋਏ — ਤੌਰ ਮਹਿਬੂਬ ਦਾ ਜਿਨ੍ਹਾਂ ਡਿੱਠਾ,
ਉਨ੍ਹਾਂ ਦੂਈ ਤਰਫੋਂ ਮੁੱਖ ਮੋੜਿਆ ਈ।
ਕੋਈ ਲਟਕ ਪਿਆਰੇ ਦੀ ਲੁੱਟ ਲੀਤੀ
ਹਟੇ ਨਾਹੀਂ ਐਸਾ ਜੀ ਜੋੜਿਆ ਈ।
ਅੱਠੇ ਪਹਿਰ ਮਸਤਾਨ ਦੀਵਾਨ ਫਿਰਦੇ
ਉਨ੍ਹਾਂ ਪੈਰ ਆਲੂਦਾ[1] ਨ ਬੋੜਿਆ ਈ।
ਬੁਲ੍ਹਾ ਸ਼ਾਹ ਉਹ ਆਪ ਮਹਿਬੂਬ ਹੋਏ
ਸ਼ੌਕ ਯਾਰ ਦੇ ਕੁਫ਼ਰ ਸਭ ਤੋੜਿਆ ਈ :

(ਸੀਹਰਫ਼ੀ ਦੋਇਮ)

ਅਲਫ — ਆਂਵਦਿਆਂ ਤੋਂ ਮੈਂ ਸਦਕੜੇ ਹਾਂ
ਜੀਮ ਜਾਂਦਿਆਂ ਤੋਂ ਸਿਰਵਾਰਨੀ ਹਾਂ।
ਮਿੱਠੀ ਪ੍ਰੀਤ ਅਨੋਖੜੀ ਲੱਗ ਰਹੀ
ਘੜੀ ਪਲ ਨਾ ਯਾਰ ਵਿਸਾਰਣੀ ਹਾਂ
ਕੇਹੇ ਹੱਡ ਤਕਾਦੜੇ[2] ਪਏ ਮੈਨੂੰ
ਔਸੀਆਂ ਪਾਂਵਦੀ ਕਾਗ ਉਡਾਰਨੀ ਹਾਂ।
ਬੁਲ੍ਹਾ ਸ਼ਹੁ ਤੇ ਕਮਲੀ ਮੈਂ ਹੋਈ
ਸੁੱਤੀ ਬੈਠੀ ਮੈਂ ਯਾਰ ਪੁਕਾਰਨੀ ਹਾਂ।

ਦਾਲ — ਦੇ ਦਿਲਾਸੜਾ ਦੋਸਤਾਂ ਦਾ
ਤੇਰੀ ਦੋਸਤੀ ਨਾਲ ਵਿਕਾਵਣੀ ਹਾਂ।
ਝੱਬ ਆਏ ਅਲੱਖ ਕਿਉਂ ਲਖਿਆ ਈ
ਅੰਗਾਰ ਬੰਨਣੇ ਥੀਂ ਸ਼ਰਮਾਵਣੀ ਹਾਂ
ਬਾਬਾ ਪੱਟੀਆਂ ਛੋਟੀਆਂ ਮੋਟੀਆਂ ਨੂੰ,
ਹੱਥ ਦੇ ਕੇ ਜ਼ੋਰ ਹਟਾਵਣੀ ਹਾਂ।
ਬੁਲ੍ਹਾ ਸ਼ਹੁ ਤੇਰੇ ਗਲ ਲਾਵਣੇ ਨੂੰ,
ਲਖ ਲੱਖ ਮੈਂ ਸ਼ਗਨ ਮਨਾਵਣੀ ਹਾਂ ॥

(ਸੀਹਰਫ਼ੀ ਸੋਇਮ ਅਧੂਰੀ)

---

[1]ਗੰਦ ਵਿਚ ਪੈਰ ਨਹੀਂ ਡੋਬਿਆ, [2]ਤਕਾਜ਼ੇ, ਝਗੜੇ।

## (ਕ) ਗੰਢਾਂ

ਦੂਜੀ ਖੋਲ੍ਹੂੰ ਕਿਆ ਕਹੂੰ
ਦਿਨ ਥੋੜ੍ਹੇ ਰਹਿੰਦੇ।
ਸੂਲ ਸੱਭੇ ਰਲ ਆਂਵਦੇ
ਸੀਨੇ ਵਿਚ ਬਹਿੰਦੇ
ਝਲ ਵਲੱਲੀ ਮੈਂ ਹੋਈ
ਤੰਦ ਕੱਤ ਨਾ ਜਾਣਾ।
ਜੰਵ ਏਵੇਂ ਰਲ ਆਵਸੀ
ਜਿਉਂ ਚੜ੍ਹਦਾ ਠਾਣਾ॥
ਤੇਰੀ ਗੰਢੀਂ ਖੁਲ੍ਹੀਆਂ ਨੈਣ ਲਹੂ ਰੋਂਦੇ
ਹੋਇਆ ਸਾਥ ਉਤਾਵਲਾ, ਧੋਬੀ ਕਪੜੇ ਧੋਂਦੇ।
ਸਜਣ ਚਾਦਰ ਤਾਣਕੇ ਸੋਇਆ ਵਿਚ ਹੁਜਰੇ[1]
ਅਜੇ ਭੀ ਨਾ ਉਹ ਜਾਗਿਆ ਦਿਨ ਕਿਤਨੇ ਗੁਜ਼ਰੇ।
ਬਾਈ ਖ਼ੋਲ੍ਹੋ ਪਹੁੰਚ ਕੇ ਹਭ ਮੀਰਾਂ[2] ਮਲਕਾਂ
ਉਨ੍ਹਾਂ ਡੇਰਾ ਕੂਚ ਹੈ ਮੈਂ ਖੋਲ੍ਹਾਂ ਪਲਕਾਂ।
ਆਪਣਾ ਰਹਿਣਾ ਕੀ ਕਰਾਂ ਕਿਹੜੇ ਬਾਗ਼ ਦੀ ਮੂਲੀ
ਖਾਲੀ ਜਗ ਵਿਚ ਆਇਕੇ ਸੁਫਨੇ ਪਰ ਭੂਲੀ।
ਇਕ ਇਕ ਗੰਢ ਨੂੰ ਖੋਲਿਆਂ ਇਕੱਤੀ ਹੋਈਆਂ
ਮੈਂ ਕਿਸ ਦੀ ਪਾਣੀਹਾਰ[3] ਹਾਂ ਏਥੇ ਕੇਤੀਆਂ ਰੋਈਆਂ।
ਮੈਂ ਵਿਚ ਚਤਰ ਖਡਾਰਸਾਂ ਦਾਅ ਪਿਆ ਨਾ ਕਾਰੀ
ਬਾਜ਼ੀ ਖੇਡਾਂ ਜਿੱਤ ਦੀ ਮੈਂ ਏਥੇ ਹਾਰੀ।
ਕਰ ਬਿਸਮਿੱਲ੍ਹਾ ਖੋਲ੍ਹੀਆਂ ਮੈਂ ਗੰਢਾਂ ਚਾਲੀ
ਜਿਸ ਆਪਣਾ ਆਪ ਵੰਞਾਇਆ ਸੋ ਸੁਰਜਨ ਵਾਲੀ।
ਜੰਵ ਸੋਹਣੀ ਮੈਂ ਭਾਂਵਦੀ ਲਟਕੰਦਾ ਆਵੇ
ਜਿਸ ਨੂੰ ਇਸ਼ਕ ਹੈ ਲਾਲ ਦਾ ਸੋ ਲਾਲ ਹੋ ਜਾਵੇ।
ਅਕਲ ਫ਼ਿਕਰ ਸਭ ਛੋੜਕੇ ਸਹੁ ਨਾਲ ਸਧਾਏ
ਬਿਨ ਕਹਿਣੋਂ ਗੱਲ ਗੈਰ ਦੀ ਅਸਾਂ ਯਾਦ ਨਾ ਕਾਏ।
ਹੁਣ ਇੰਨ ਅੱਲ੍ਹਾਹ ਆਖ ਕੇ ਤੁਮ ਕਰੋ ਦੁਆਈਂ
ਪੀਆ ਹੀ ਸਭ ਹੋ ਗਿਆ ਅਬਦੁੱਲਾ[4] ਨਾਹੀਂ।

---

[1]ਮਸੀਤ ਅੰਦਰਲੀ ਕੋਠੜੀ, [2]ਅਮੀਰ ਤੇ ਬਾਦਸ਼ਾਹ, [3]ਪਾਣੀ ਭਰਨ ਵਾਲੀ ਗੋਲੀ, ਬਾਂਦੀ, [4]ਰੱਬ ਦਾ ਪੁਜਾਰੀ।

## (ਖ) ਅਣਛਪਿਆ ਕਲਾਮ

ਬਿਰਹੋਂ ਦਾ ਤਾਅ ਨ ਲਾਈਂ ਵੇ,
ਸਾਈਂ ਮੈਂਡਿਆ ।
ਵਿਛੋੜਿਆਂ ਦੇ ਭੱਠ ਨ ਤਾਈਂ ਵੇ,
ਸਾਈਂ ਮੈਂਡਿਆ ।
ਪੱਲੇ ਸ਼ਾਹ ਅਨਾਇਤ ਪਾਈਂ ਵੇ,
ਸਾਈਂ ਮੈਂਡਿਆ ।
ਨ ਇੰਜ ਹੀ ਮਾਰ ਮੁਕਾਈਂ ਵੇ,
ਸਾਈਂ ਮੈਂਡਿਆ ।
ਸੁਣ ਸਾਡੀ ਅਰਜ਼ਾਈਂ ਵੇ,
ਸਾਈਂ ਮੈਂਡਿਆ ।
ਰਾਂਝੇ ਦਾ ਖਾਈਂ ਨ ਵਸਾਹ,
ਜ਼ਮਾਨਾ ਠੱਗੀਆਂ ਦਾ ।
ਪਈਂ ਹਜ਼ਾਰੇ ਵਾਲੇ ਰਾਹ,
ਪੈਂਡਾ ਲਗੀਆਂ ਦਾ ।
(ਅਧੂਰੀ)

---

ਅਸੀਂ ਲਿਵ ਤੈਂਡੇ ਸੰਗ ਲਾਈ ਆ,
ਅਸੀਂ ਇਸ਼ਕ ਦੀ ਰੀਤ ਪੁਗਾਈ ਆ ।
ਸਭ ਆਂਹਦੀ ਪਈ ਲੁਕਾਈ ਆ,
ਇਹ ਬੁਲ੍ਹਾ ਬੜਾ ਸ਼ੁਦਾਈ ਆ ।
ਅਸੀਂ ਲਾਈ ਆ, ਅਸੀਂ ਲਾਈ ਆ,
ਬਸ ਲਾਈ ਆ, ਜੀ ਲਾਈ ਆ ।
ਸ਼ੀਂਹ ਬੁਕਦੇ ਸਾਡੇ ਕੋਲ,
ਸਾਡੇ ਕੰਬਣ ਈਕਣ ਬੋਲ ।
ਜਿਉਂ ਡੱਗੇ ਦੇ ਮਗਰੋਂ ਢੋਲ,
ਅਸੀਂ ਤਾਂ ਵੀ ਆਂ ਅਡੋਲ ।
ਬੁਲ੍ਹੇ ਸ਼ਾਹ ਮੈਨੂੰ ਕਾਹਦਾ ਤੌਖਲਾ,
ਤੈਂਡਾ ਸਾਈਂ ਬੈਠਾ ਕੋਲ ।

---

[1]ਬੁਲ੍ਹੇ ਦਾ ਅਸਲ ਨਾਮ ।
[2]ਪੰਜਾਬੀ ਦੁਨੀਆਂ, ਬੁਲ੍ਹੇ ਸ਼ਾਹ ਅੰਕ, ਜਨਵਰੀ-ਫ਼ਰਵਰੀ, 1962, ਪੰਨੇ 116-117.

## (ਗ) ਕਾਫ਼ੀ—ਭੈਰਵੀ

ਉਲਟੇ ਹੋਰ ਜ਼ਮਾਨੇ ਆਏ
ਹੁਣ ਅਸਾਂ ਭੇਤ ਸਜਨ ਦੇ ਪਾਏ।
ਆਪਣਿਆਂ ਵਿਚ ਉਲਫ਼ਤ ਨਾਹੀਂ
ਕੇਹੇ ਚਾਚੇ ਤਾਏ।
ਪਿਉ ਪੁਤਰਾਂ ਇਤਫ਼ਾਕ ਨ ਕਾਈ,
ਧੀਆਂ ਨਾਲ ਨ ਮਾਏ।
ਸੱਚਿਆਂ ਨੂੰ ਹੁਣ ਮਿਲਦੇ ਧੱਕੇ
ਝੂਠੇ ਕੋਲ ਬਹਾਏ।
[1]ਇਰਾਕਿਆਂ ਨੂੰ ਚਾਬਕ ਪੌਂਦੇ
ਗਦੋਂ ਖ਼ੂਦ[2] ਖਵਾਏ।
ਅਗਲੇ ਜਾਇ ਬੰਕਾਲੇ ਬੈਠੇ
ਪਿਛਲਿਆਂ ਫਰਸ਼ ਵਿਛਾਏ।
ਬੁਲ੍ਹਾ ਜਿਨ੍ਹਾਂ ਹੁਕਮ ਹਜ਼ੂਰੋਂ ਆਂਦਾ
ਤਿਨ੍ਹਾਂ ਨੂੰ ਕੌਣ ਹਟਾਏ।

---

## (ਘ) ਕਾਫ਼ੀ—ਤਿਲੰਗ

ਪਿਆਰੇ ਬਿਨ ਮਸਲਤ ਉੱਠ ਜਾਣਾ
ਤੂੰ ਕਦੇ ਤਾਂ ਹੋਇ ਸਿਆਣਾ।
ਕਰ ਲੈ ਚਾਵੜ ਚਾਰ ਦਿਹਾੜੇ
ਥੀਸੇਂ ਅੰਤ ਨਿਮਾਣਾ।
ਜ਼ੁਲਮ ਕਰੇਂ ਕੀ ਲੋਕ ਸਤਾਵੇਂ
ਕਿਉਂ ਕੀਤੋ ਲੁਟ ਖਾਣਾ।
ਜਿਸ ਬਾਣੇ ਦਾ ਮਾਣ ਕਰੇਂ ਤੂੰ
ਸੋ ਭੀ ਸੰਗ ਨਾ ਜਾਣਾ।
ਖ਼ਮੋਸ਼ ਸ਼ਹਿਰ ਨੂੰ ਵੇਖ ਹਮੇਸ਼ਾਂ
ਸਭ ਜਿਸ ਮਹਿ ਜਗਤ ਸਮਾਣਾ।
ਭਰ ਭਰ ਪੂਰ ਲੰਘਾਏ ਡਾਢਾ
ਮਲਕੁਲਮੌਤ[3] ਮੁਹਾਣਾ।
ਇਥੇ ਜਿਤਨੇ ਹੈਨ ਸਭ ਤਿਤੜੇ ਨਿਕਲੇ

---

[1]ਇਰਾਕੀ ਨਸਲ ਦੇ ਘੋੜੇ, [2]ਹਰੇ ਜੌਂ, [3]ਮੌਤ ਦਾ ਫਰਿਸ਼ਤਾ, ਜਮਦੂਤ।

ਵੱਡਾ ਮੈਂ ਗੁਨਹਗਾਰ ਪੁਰਾਣਾ ।
ਬੁਲ੍ਹਾ ਨੌਂ ਦੁਸ਼ਮਨ ਤੇਰੇ ਨਾਲ ਬੁਰੇ,
ਵਿਚ ਮਨ ਦੁਸ਼ਮਨ ਬਿਲੂ ਰਾਣਾ ।
ਮਹਿਬੂਬ ਰੱਬਾਨੀ ਕਰੇ ਅਸਾਨੀ,
ਦਿਲੋਂ ਖ਼ੌਫ਼ ਜਾਇ ਮਲਕਾਣਾ ।[1]

## (ਙ) ਕਾਫ਼ੀ

ਆਪਣੇ ਤਨ ਦੀ ਖ਼ਬਰ ਨਾ ਕੋਈ
ਸਾਜਨ ਦੀ ਖਬਰ ਲਿਆਵੇ ਕੌਣ ?
ਇਕ ਜੰਮਦੇ ਇਕ ਮਰ ਮਰ ਜਾਂਦੇ
ਏਹੋ ਆਵਾਗੌਣ ।
ਨਾ ਹਮ ਖ਼ਾਕੀ ਨਾ ਹਮ ਆਤਸ਼
ਨਾ ਪਾਣੀ ਨਾ ਪੌਣ ।
ਕੁੱਪੀ ਦੇ ਵਿਚ ਰੋੜ ਖੜਕਦਾ
ਮੂਰਖ ਆਖਰ ਬੋਲੇ ਕੌਣ ?
ਬੁਲ੍ਹਾ ਸਾਈਂ ਘਟ ਘਟ ਰਵਿਆ
ਜਿਉਂ ਆਟੇ ਵਿਚ ਲੌਣ ।

---

**ਕਾਫ਼ੀ**

ਹੁਣ ਮੈਂ ਅਨਹਦ ਨਾਦ ਵਜਾਯਾ,
ਤੈਂ ਕਿਉਂ ਆਪਣਾ ਆਪ ਛੁਪਾਯਾ ।
ਨਾਲ ਮਹਿਬੂਬ ਸਿਰੇ ਦੀ ਬਾਜ਼ੀ
ਜਿਸਨੇ ਕੁੱਲ ਤਬਕ ਲੋ ਸਾਜੀ,
ਮਨ ਮੇਰੇ ਵਿਚ ਜੋਤ ਬਿਰਾਜੀ,
ਆਪੇਂ ਜ਼ਾਹਿਰ ਹਾਲ ਵਿਖਾਯਾ ।
ਜਦ ਓਹ ਲਾਲ ਲਾਲੀ ਪਰ ਆਵੇ,
ਸਫ਼ੈਦੀ ਸਿਆਹੀ ਦੂਰ ਕਰਾਵੇ,
ਅੰਙਣਾ ਅਨਹਦ ਨਾਦ ਵਜਾਵੇ,
ਆਪੇ ਪ੍ਰੇਮੀ ਭੌਰ ਭੁਲਾਯਾ ।

**ਕਾਫ਼ੀ**

ਤੇਰਾ ਨਾਮ ਤਿਆਈਦਾ,
ਸਾਈਂ ਤੇਰਾ ਨਾਮ ਤਿਹਾਈ ਦਾ ।

---

[1]ਫ਼ਰਿਸ਼ਤਿਆਂ ਦਾ ।

ਬੁਲ੍ਹੇ ਨਾਲੋਂ ਚੁਲ੍ਹਾ ਚੰਗਾ,
ਜਿਸ ਪਰ ਤਾਮ ਪਕਾਈਦਾ ।
ਰਲ ਫ਼ਕੀਰਾਂ ਮਜਲਸ ਕੀਤੀ
ਭੋਰਾ ਭੋਰਾ ਖਾਈਦਾ ।
ਰੰਘੜ ਨਾਲੋਂ ਖਿੰਗਰ ਚੰਗਾ
ਜਿਸ ਪਰ ਪੈਰ ਘਸਾਈਦਾ ।
ਬੁਲ੍ਹਾ ਸ਼ੌਹ ਨੂੰ ਸੋਈ ਪਾਵੇ
ਜਿਹੜਾ ਬਕਰਾ ਬਣੇ ਕਸਾਈ ਦਾ ।

---

**ਕਾਫ਼ੀ**

ਮੈਨੂੰ ਕੌਣ ਪਛਾਣੇ,
ਮੈਂ ਕੁਝ ਹੋ ਗਈ ਹੋਰ ਨੀ ।
ਹਾਜੀ ਮੈਨੂੰ ਸਬਕ ਪੜ੍ਹਾਯਾ
ਓਥੇ ਗ਼ੈਰ ਨ ਆਯਾ ਜਾਯਾ ।
ਮੁਤਲਕ ਜ਼ਾਤ ਜਮਾਲ ਵਿਖਾਯਾ
ਵਹਦਤ ਪਾਯਾ ਜ਼ੋਰ ਨੀ ।
ਅੱਵਲ ਹੋਕੇ ਲਾ ਮਕਾਨੀ[1],
ਜਾਹਿਰ ਬਾਤਨ[2] ਦਿਸਦਾ ਜਾਨੀ,
ਰਹੀ ਨ ਮੇਰੀ ਨਾਮ ਨਿਸ਼ਾਨੀ,
ਮਿਟ ਗਿਆ ਝਗੜਾ ਸ਼ੋਰ ਨੀ ।
ਪਿਆਰੇ ਆਪ ਜਮਾਲ ਵਿਖਾਲੀ
ਹੋਇ ਕਲੰਦਰ ਮਸਤ ਮਵਾਲੀ[3] ।
ਹੰਸਾਂ ਦੀ ਹੁਣ ਵੇਖ ਕੇ ਚਾਲੀ
ਭੁਲ ਗਈ ਕਾਗਾਂ ਟੋਰ ਨੀ ।

**ਕਾਫ਼ੀ—ਰਾਗ ਰਾਮਕਲੀ**

ਮੈਂ ਚੂਹੜੇਟੜੀਆਂ ਵੇ ਸਚੇ ਸਾਹਿਬ ਦੀ ਸਰਕਾਰ,
ਧਿਆਨ ਦਾ ਛੱਜ ਗਿਆਨ ਦਾ ਝਾੜੂ
ਬੁਰੇ ਅਮਲ ਨਿਤ ਝਾੜੋ ॥ ਰਹਾਉ ॥
ਹਾਕਮੁ ਕਾਜ਼ੀ ਮੁਫ਼ਤੀ ਜਾਨੇ
ਸਾਥੇ ਪਾਰਖਤੀ[4] ਵੈਗਾਰੋਂ ।
ਤਉਂ ਬਾਝੁ ਮੇਰਾ ਹੋਰ ਨ ਕੋਈ
ਕੈ ਪੈ ਜਾਇ ਪੁਕਾਰੋਂ ।

---

[1]ਜਿਸ ਦਾ ਮਕਾਨ ਕੋਈ ਨਾ ਹੋਵੇ, [2]ਅੰਦਰਲਾ, [3]'ਮੌਲਾ' ਦਾ ਬਹੁ-ਵਚਨ, ਮਿਤ੍ਰ ਸੇਵਕ, [4]ਫਾਰਗ-ਖ਼ਤੀ ।

ਰਾਤੀਂ ਦਿਹੇਂ ਏਹੋ ਮੰਗਦੀ,
ਦੂਰਿ ਨ ਕੀਚੈ ਦਰਬਾਰੋਂ ।
ਬੁਲ੍ਹਾ ਸ਼ਹੁ ਇਨਾਇਤ ਕਰਿਕੈ,
ਹੁਣਿ ਬਖ਼ਰਾ[1] ਮਿਲੇ ਦੀਦਾਰੋਂ ।

---

**ਕਾਫ਼ੀ**

ਨੀ ਸਹੀਓ ਮੈਂ ਗਈ ਗਵਾਤੀ,
ਖੋਲ੍ਹ ਘੁੰਗਟ ਮੁਖ ਨਾਚੀ ।
ਜਿਤ ਵਲ ਵੇਖਾਂ ਦਿਸਦਾ ਓਹੀ
ਕਸਮ ਉਸੇ ਦੀ ਹੋਰ ਨ੍ਹਾ ਕੋਈ ।
ਵਹੋ ਮੁਹਕਮ ਫਿਰ ਗਈ ਧਰੋਈ
ਜਬ ਗੁਰ ਪਤਰੀ ਵਾਚੀ ।
ਨਾਮ ਨਿਸ਼ਾਨ ਨਾ ਮੇਰੇ ਸਹੀਓ
ਜੋ ਆਖਾਂ ਤੁਸੀਂ ਚੁਪ ਕਰ ਰਹੀਓ ।
ਏਹ ਗਲ ਮੂਲ ਕਿਸੇ ਨਾ ਕਹੀਓ ।
ਬੁਲ੍ਹਾ ਖ਼ੂਬ ਹਕੀਕਤ ਜਾਚੀ ।

---

**ਕਾਫ਼ੀ**

ਇਕ ਅਲਫ਼ ਪੜ੍ਹੋ ਛੁਟਕਾਰਾ ਹੈ
ਇਸ ਅਲਫ਼ੋਂ ਦੋ ਤਿੰਨ ਚਾਰ ਹੋਏ,
ਫਿਰ ਲਖ ਕਰੋੜ ਹਜ਼ਾਰ ਹੋਏ
ਫਿਰ ਉਥੋਂ ਬੇ-ਸ਼ੁਮਾਰ ਹੋਏ,
ਇਕ ਅਲਫ਼ ਦਾ ਨੁਕਤਾ ਨਿਆਰਾ ਹੈ ।
ਕਿਉਂ ਪੜ੍ਹਨਾ ਏਂ ਗੱਡ ਕਿਤਾਬਾਂ ਦੀ
ਸਿਰ ਚਾਈਆ ਪੰਡ ਅਜ਼ਾਬਾਂ ਦੀ
ਹੁਣ ਹੋਈਆ ਸ਼ਕਲ ਜੱਲਾਦਾਂ ਦੀ
ਅਗੇ ਪੈਂਡਾ ਮੁਸ਼ਕਲ ਭਾਰਾ ਹੈ ।
ਬਣ ਹਾਫ਼ਜ਼ ਹਿਫ਼ਜ਼ ਕੁਰਾਨ ਕਰੇਂ
ਪੜ੍ਹ ਪੜ੍ਹ ਕੇ ਸਾਫ਼ ਜ਼ਬਾਨ ਕਰੇਂ
ਫਿਰ ਨਿਆਮਤ ਵਿਚ ਧਿਆਨ ਕਰੇਂ
ਮਨ ਫਿਰਦਾ ਜ਼ਿਉਂ ਹਲਕਾਰਾ ਹੈ ।

---

[1]ਹਿੱਸਾ

ਬੁਲ੍ਹਾ ਬੀ ਬੋਹੜ ਦਾ ਬੋਯਾ ਸੀ
ਓਹ ਬਿਰਛ ਵਡਾ ਚਾ ਹੋਯਾ ਸੀ
ਜਦ ਬਿਰਛ ਓਹ ਫ਼ਾਨੀ ਹੋਯਾ ਸੀ
ਫਿਰ ਰਹਿ ਗਿਆ ਬੀ ਆਕਾਰਾ ਹੈ ।

---

**ਕਾਫ਼ੀ**

ਇਸ਼ਕ ਅਸਾਂ ਨਾਲ ਕੇਹੀ ਕੀਤੀ
ਲੋਕ ਮਰੇਂਦੇ ਤਾਨੇ ।
ਦਿਲ ਦੀ ਵੇਦਨ ਕੋਈ ਨ ਜਾਣੇ
ਅੰਦਰ ਦੇਸ਼ ਬਿਗਾਨੇ ।
ਜਿਸ ਨੂੰ ਚਾਟ ਅਮਰ ਦੀ ਹੋਵੇ
ਸੋਈ ਅਮਰ ਪਛਾਣੇ ।
ਏਸ ਇਸ਼ਕ ਦੀ ਔਖੀ ਘਾਟੀ
ਜੋ ਚੜ੍ਹਿਆ ਸੋ ਜਾਣੇ ।
ਇਸ਼ਕ ਅਸਾਂ ਨਾਲ ਕੇਹੀ ਕੀਤੀ
ਲੋਕ ਮਰੇਂਦੇ ਤਾਨੇ ।
ਆਤਮ ਇਸ਼ਕ ਫ਼ਿਰਾਕ ਤੇਰੇ ਦੀ
ਪਲ ਵਿਚ ਸਾੜ ਵਿਖਾਈਆਂ,
ਏਸ ਇਸ਼ਕ ਦੇ ਸਾੜੇ ਕੋਲੋਂ
ਜਗ ਵਿਚ ਦਿਆਂ ਦੁਹਾਈਆਂ
ਜਿਸ ਤਨ ਲਾਗੇ ਸੋ ਤਨ ਜਾਣੇ
ਦੂਜਾ ਕੋਈ ਨਾ ਜਾਣੇ ।
ਇਸ਼ਕ ਅਸਾਂ ਨਾਲ ਕੇਹੀ ਕੀਤੀ
ਲੋਕ ਮਰੇਂਦੇ ਤਾਨੇ ।
ਇਸ਼ਕ ਕਸਾਈ ਨੇ ਜੇਹੀ ਕੀਤੀ
ਹਰਗਿਜ਼ ਖ਼ਬਰ ਨ ਕਾਈ
ਇਸ਼ਕ ਚਵਾਤੀ ਲਾਈ ਛਾਤੀ
ਫੇਰ ਨ ਝਾਤੀ ਪਾਈ
ਮਾਪਿਆਂ ਕੋਲੋਂ ਛਪ ਛਪ ਰੋਵਾਂ
ਕਰ ਕਰ ਲਖ ਬਹਾਨੇ ।
ਇਸ਼ਕ ਅਸਾਂ ਨਾਲ ਕੇਹੀ ਕੀਤੀ
ਲੋਕ ਮਰੇਂਦੇ ਤਾਨੇ ।
ਫਜ਼ਲ ਤੇਰਾ ਦਰਕਾਰ ਅਸਾਨੂੰ

ਹਰ ਵੇਲੇ ਹਰ ਹੀਲੇ
ਪਾਕ ਰਸੂਲ ਮੁਹੰਮਦ ਸਾਹਿਬ
ਮੇਰੇ ਖਾਸ ਵਸੀਲੇ
ਬੁਲ੍ਹਾ ਸ਼ੌਹ ਜੇ ਮਿਲੇ ਪਿਆਰਾ
ਲਖ ਲਖ ਕਰਾਂ ਸ਼ੁਕਰਾਨੇ
ਇਸ਼ਕ ਅਸਾਂ ਨਾਲ ਕੇਹੀ ਕੀਤੀ,
ਲੋਕ ਮਰੇਂਦੇ ਤਾਨੇ ।

---

**ਕਾਫ਼ੀ**

ਭੈਣਾਂ ਮੈਂ ਕਤਦੀ ਕਤਦੀ ਹੁੱਟੀ ।
ਪੜੀ ਪਛੀ ਪਿਛਵਾੜੇ ਰਹਿ ਗਈ ।
ਹੱਥ ਵਿਚ ਰਹਿ ਗਈ ਜੁੱਟੀ ।
ਅੱਗੇ ਚਰਖਾ ਪਿਛੇ ਪੀਹੜਾ
ਹਥ ਮੇਰਿਓਂ ਤੰਦ ਟੁੱਟੀ ।
ਰਲ ਮਿਲ ਸਈਆਂ ਪਾਣੀ ਗਈਆਂ
ਮੈਂ ਵਿਚ ਦੁੱਘੜ ਢੁੱਟੀ ।
ਸੈ ਵਰਿਹਾਂ ਪਿਛੋਂ ਛੱਲੀ ਲਾਹੀ
ਕਾਗ ਮਰੇਂਦਾ ਝੁੱਟੀ ।
ਭੌਂਦਾ ਭੌਂਦਾ ਊਗਾ ਡਿੱਗਾ
ਛਿੰਬ ਉਲਝੀ ਤੰਦ ਟੁੱਟੀ ।
ਆਸ਼ਕ ਬਕਰੀ ਮਸ਼ੂਕ ਕਸਾਈ
ਮੈਂ ਮੈਂ ਕਰਦੀ ਕੁੱਠੀ ।
ਭਲਾ ਹੋਯਾ ਮੇਰਾ ਚਰਖਾ ਟੁੱਟਾ,
ਜਿੰਦ ਅਜਾਬੋਂ ਛੁੱਟੀ ।
ਚੋਰ ਓਹੀ ਮੇਰਾ ਪਕੜ ਮੰਗਾਓ,
ਜਿਸ ਮੇਰੀ ਜਿੰਦ ਘੁੱਟੀ ।
ਬੁਲ੍ਹਾ ਸ਼ੌਹ ਨੇ ਨਾਚ ਨਚਾਏ,
ਉਥੇ ਧੁਮ ਪਈ ਕਰਕੁੱਟੀ ।

---

## (ਚ) ਕਾਫ਼ੀ—ਝੰਜੋਟੀ

ਅਬ ਲਗਨ ਲਗੀ ਕਿਆ ਕਰੀਏ
ਨਾਂਹ ਜੀ ਸਕੀਏ ਨਾਂਹੀ ਮਰੀਏ

ਤੁਮ ਸੁਣੋ ਹਮਾਰੇ ਬੈਨਾ
ਮੋਹਿ ਰਾਤ ਦਿਨੇ ਨਹੀਂ ਚੈਨਾ।
ਹੁਣ ਪੀਆ ਬਿਨਾ ਪਲਕ ਨ ਸਰੀਏ
ਅਬ ਲਗਨ ਲਗੀ ਕਿਆ ਕਰੀਏ
ਮੁਹ ਅਗਨ ਬਿਰਹੋਂ ਦੀ ਜਾਰੇ[1]
ਕੋਈ ਹਮਰੀ ਤਪਤ ਨਿਵਾਰੇ।
ਬਿਨ ਦਰਸਨ ਕੈਸੇ ਠਰੀਏ
ਅਬ ਲਗਨ ਲਗੀ ਕਿਆ ਕਰੀਏ
ਬੁੱਲ੍ਹਾ ਬਣੀ ਮੁਸੀਬਤ ਭਾਰੀ।
ਤੁਮ ਕਰੋ ਹਮਾਰੀ ਕਾਰੀ[2]।
ਏਹ ਅਜਰ ਕੈਸੇ ਜਰੀਏ।
ਅਬ ਲਗਨ ਲਗੀ ਕਿਆ ਕਰੀਏ।

---

**ਕਾਫ਼ੀ**

ਇਸ਼ਕ ਦੀ ਨਵੀਓਂ ਨਵੀਂ ਬਹਾਰ।
ਫੂਕ ਮੁਸੱਲਾ ਭੰਨ ਸਿਟ ਲੋਟਾ।
ਨਾ ਫੜ ਤਸਬੀ ਕਾਸਾ[3] ਸੋਟਾ,
ਆਲਿਮ ਕਹਿੰਦਾ ਦੇ ਦੇ ਹੋਕਾ।
ਤਰਕ ਹਲਾਲੋਂ ਖਾ ਮੁਰਦਾਰ,
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਉਮਰ ਗਵਾਈ ਵਿਚ ਮਸੀਤੀ,
ਅੰਦਰ ਭਰਿਆ ਨਾਲ ਪਲੀਤੀ,
ਕਦੇ ਨਮਾਜ਼ ਵਾਹਦਤ ਨਾ ਕੀਤੀ,
ਹੁਣ ਕਿਉਂ ਕਰਨਾ ਏਂ ਧਾੜੋ ਧਾੜ,
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਜਾਂ ਮੈਂ ਸਬਕ ਇਸ਼ਕ ਦਾ ਪੜ੍ਹਿਆ।
ਮਸਜਦ ਕੋਲੋਂ ਜੀਉੜਾ ਡਰਿਆ।
ਭਜ ਭਜ ਠਾਕਰ ਦਵਾਰੇ ਵੜਿਆ।
ਘਰ ਵਿਚ ਪਾਯਾ ਮਹਰਮ ਯਾਰ,
ਇਸ਼ਕ ਦੀ ਨਵੀਓਂ ਨਵੀਂ ਬਹਾਰ।

---

[1]ਸਾੜਦੀ ਹੈ, [2]ਇਲਾਜ, [3]ਠੂਠਾ।

ਜਾਂ ਮੈਂ ਰਮਜ਼ ਇਸ਼ਕ ਦੀ ਪਾਈ,
ਮੈਨਾਂ ਤੂਤੀ ਮਾਰ ਗਵਾਈ,
ਅੰਦਰ ਬਾਹਰ ਹੋਈ ਸਫ਼ਾਈ
ਜਿਤ ਵਲ ਵੇਖਾਂ ਯਾਰੋ ਯਾਰ,
ਇਸ਼ਕ ਦੀ ਨਵੀਓਂ ਨਵੀਂ ਬਹਾਰ।
ਹੀਰ ਰਾਂਝਣ ਦੇ ਹੋ ਗਏ ਮੇਲੇ,
ਭੁੱਲੀ ਹੀਰ ਢੂੰਡੇਂਦੀ ਬੇਲੇ,
ਰਾਂਝਣ ਯਾਰ ਬਗਲ ਵਿਚ ਖੇਲੇ
ਮੈਨੂੰ ਸੁਧ ਬੁਧ ਰਹੀ ਨਾ ਸਾਰ
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਵੇਦ ਕੁਰਾਨਾਂ ਪੜ੍ਹ ਪੜ੍ਹ ਥੱਕੇ
ਸਿਜਦੇ ਕਰਦਿਆਂ ਘਸ ਗਏ ਮੱਥੇ
ਨਾ ਰਬ ਤੀਰਥ ਨਾ ਰਬ ਮੱਕੇ
ਜਿਨ ਪਾਯਾ ਤਿਨ ਨੂਰ ਅਨਵਾਰ
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਇਸ਼ਕ ਭੁਲਾਯਾ ਸਿਜਦਾ ਤੇਰਾ
ਹੁਣ ਕਿਉਂ ਐਵੇਂ ਪਾਵੇਂ ਝੇੜਾ
ਬੁਲ੍ਹਾ ਹੋ ਰਹੋ ਚੁੱਪ ਚੁਪੇੜਾ
ਚੁੱਕੀ ਸਗਲੀ ਕੂਕ ਪੁਕਾਰ
ਇਸ਼ਕ ਦੀ ਨਵੀਓਂ ਨਵੀਂ ਬਹਾਰ।

## (ਛ) ਕਾਫ਼ੀ—ਬਿਲਾਵਲ

ਕੀ ਕਰਦਾ ਹੁਣ ਕੀ ਕਰਦਾ।
ਤੁਸੀਂ ਕਹੋ ਖਾਂ ਦਿਲਬਰ ਕੀ ਕਰਦਾ।
ਇਕਸੇ ਘਰ ਵਿਚ ਵਸਦਿਆਂ ਰਸਦਿਆਂ।
ਨਹੀਂ ਬਣਦਾ ਵਿਚ ਪਰਦਾ।
ਵਿਚ ਮਸੀਤ ਨਮਾਜ਼ ਗੁਜ਼ਾਰੇ
ਬੁਤ ਖ਼ਾਨੇ ਜਾ ਵੜਦਾ।
ਆਪ ਇਕੋ ਕਈ ਲਖ ਘਰਾਂ ਦੇ
ਮਾਲਕ ਸਭ ਘਰ ਘਰ ਦਾ।
ਜਿਤ ਵਲ ਵੇਖਾਂ ਤਿਤ ਵਲ ਤੂੰ ਹੀ
ਹਰ ਹਰ ਦੇ ਸੰਗ ਹਰਦਾ।

ਮੂਸਾ ਤੇ ਫਿਰਔਨ ਬਣਾ ਕੇ
ਦੋ ਹੋ ਕਿਉਂ ਕਰ ਲੜਦਾ।
ਹਾਜ਼ਰ ਨਾਜ਼ਰ ਖ਼ੁਦ ਨਵੀਸ ਤਦ
ਦੋਜ਼ਖ਼ ਕਿਸ ਨੂੰ ਖੜਦਾ।
ਨਾਜ਼ਕ ਬਾਤ ਹੈ ਕਿਉਂ ਕਹਾਂ ਦਾਨਾ
ਜਰ ਸਕਦਾ ਨਾ ਜਰਦਾ।
ਵਾਹ ਵਾਹ ਵਤਨ ਕਹੀਂਦਾ ਏਹੋ
ਇਕ ਦੱਬੀਂਦਾ ਇਕ ਸੜਦਾ।
ਵਾਹਦਤ ਦਾ ਦਰੀਯਾਉ ਸਚਾਵਾ
ਉਥੇ ਦਿੱਸੇ ਸਭ ਕੋਈ ਤਰਦਾ।
ਇਤ ਵਲ ਆਪੇ ਉਤ ਵਲ ਆਪੇ,
ਆਪੇ ਸਾਹਿਬ ਬਰਦਾ।
ਅਜ਼ਬ ਤਮਾਸ਼ਾ ਦੇਖ ਤੂੰ ਬੁਲ੍ਹਿਆ,
ਸਭ ਕਰਦਾ ਨਹੀਂ ਕਰਦਾ।

---

ਕਾਫ਼ੀ—ਭੈਰਵੀ

ਇਕੋ ਰੰਗ ਕਪਾਈ ਦਾ।
ਸਭੋ ਇਕੋ ਰੰਗ ਕਪਾਈ ਦਾ,
ਇਕ ਆਪੇ ਰੂਪ ਵਟਾਈ ਦਾ।
ਅਰੂੜੀ ਤੇ ਜੇ ਗੱਦੋਂ ਚਰਾਵੈ,
ਸੋ ਭੀ ਵਾਗੀ ਗਾਈਂ ਦਾ।
ਸਭ ਨਗਰਾਂ ਵਿਚ ਆਪੇ ਵੱਸੇ,
ਓਹੋ ਮੈਹਰ ਸਰਾਈਂ ਦਾ।
ਹਰਜੀ ਆਪੇ ਹਰ ਜਾ ਹੋ ਖੇਲੇ,
ਸਦਿਆ ਚਾਈਂ ਚਾਈਂ ਦਾ।
ਬਾਗ ਬਹਾਰਾਂ ਤਾਂ ਤੂੰ ਵੇਖੇਂ,
ਥੀਵੇਂ ਚਾਕ ਅਰਾਈਂ ਦਾ।
ਇਸ਼ਕ ਮੁਸ਼ਕ ਦੀ ਸਾਰ ਕੀ ਜਾਣੇ,
ਕੁਤਾ ਸੂਰ ਸਰਾਈਂ ਦਾ।
ਬੁਲ੍ਹਾ ਤਿਸਨੂੰ ਵੇਖ ਹਮੇਸ਼ਾਂ,
ਇਹ ਹੈ ਦਰਸ਼ਨ ਸਾਈਂ ਦਾ।

---

**ਕਾਫ਼ੀ**

ਮਾਟੀ ਕੁਦਮ ਕਰੇਂਦੀ ਯਾਰ ।
ਵਾਹ ਵਾਹ ਮਾਟੀ ਦੀ ਗੁਲਜ਼ਾਰ ।

ਮਾਟੀ ਘੋੜਾ ਮਾਟੀ ਜੋੜਾ ਮਾਟੀ ਦਾ ਅਸਵਾਰ ।
ਮਾਟੀ ਮਾਟੀ ਨੂੰ ਦੌੜਾਵੇ ਮਾਟੀ ਦਾ ਖੜਕਾਰ ।

ਮਾਟੀ ਮਾਟੀ ਨੂੰ ਮਾਰਨ ਲੱਗੀ, ਮਾਟੀ ਦੇ ਹਥਿਆਰ ।

ਜਿਸ ਮਾਟੀ ਪਰ ਬਹੁਤੀ ਮਾਟੀ ਤਿਸ਼ ਮਾਟੀ ਹੰਕਾਰ ।

ਮਾਟੀ ਬਾਗ਼ ਬਗੀਚਾ ਮਾਟੀ ਮਾਟੀ ਦੀ ਗੁਲਜ਼ਾਰ ।
ਮਾਟੀ ਮਾਟੀ ਨੂੰ ਦੇਖਣ ਆਈ ਮਾਟੀ ਦੀ ਬਹਾਰ ।

ਹਸ ਖੇਡ ਫਿਰ ਮਾਟੀ ਹੋਵੈ ਪਾਉਂਦੀ ਪਾਉਂ ਪਸਾਰ ।
ਬੁਲ੍ਹਾ ਏਹ ਬੁਝਾਰਤ ਬੁੱਝੇਂ ਤਾਂ ਲਾਹ ਸਿਰੋਂ ਭੁਇੰ ਮਾਰ ।

**ਕਾਫ਼ੀ**

ਪੜਤਾਲੀਓ ਹੁਣ ਆਸ਼ਕ ਕੇਹੜੇ ?
ਨੇਹੁੰ ਲਗਾ ਮਤ ਗਈ ਗਵਾਤੀ ।
'ਨਹਨ ਅਕਰਬ' ਜਾਤ ਪਛਾਤੀ ।
ਸਾਈਂ ਸ਼ਾਹ ਰਗ ਤੋਂ ਭੀ ਨੇੜੇ ।
ਪੜਤਾਲੀਓ ਹੁਣ ਆਸ਼ਕ ਕੇਹੜੇ ?

ਹੀਰੇ ਤੂੰ ਮੁੜ ਰਾਂਝਾ ਹੋਈ ।
ਏਹ ਗਲ ਵਿਰਲਾ ਜਾਣੇ ਕੋਈ ।
ਸਾਈਂ ਚੁਕ ਪਵਣ ਸਭ ਝੇੜੇ ।
ਪੜਤਾਲੀਓ ਹੁਣ ਆਸ਼ਕ ਕੇਹੜੇ ?

ਲੈ ਬਰਾਤਾਂ ਰਾਤੀਂ ਜਾਗੇ ।
ਨੂਰ ਨਬੀ ਦਾ ਬਰਸਨ ਲਾਗੇ ।
ਓਹ ਵੇਖ ਅਸਾਡੇ ਵੇਹੜੇ ।
ਪੜਤਾਲੀਓ ਹੁਣ ਆਸ਼ਕ ਕੇਹੜੇ ?

'ਅਨਲਹਕ' ਕਿਹਾ ਉਨ ਲੋਕਾ ।
ਮਨਸੂਰ ਨ ਦੇਂਦਾ ਆਪੋ ਹੋਕਾ ।
ਮੁਲਾਂ ਬਨ ਬਨ ਆਵਨ ਪੇੜੇ ।
ਪੜਤਾਲੀਓ ਹੁਣ ਆਸ਼ਕ ਕੇਹੜੇ ?

ਬੁਲ੍ਹਾ ਸ਼ੌਹ ਸ਼ਰ੍ਹਾ ਤੇ ਕਾਜ਼ੀ ਹੈ।
ਹਕੀਕਤ ਤੇ ਭੀ ਰਾਜ਼ੀ ਹੈ।
ਸਾਈਂ ਘਰ ਘਰ ਨਿਆਓਂ ਨਿਬੇੜੇ।
ਪੜਤਾਲੀਓ ਹੁਣ ਆਸ਼ਕ ਕੌਣ ਕੇਹੜੇ।

**ਕਾਫ਼ੀ**

ਪੜਦਾ ਕਿਸ ਤੋਂ ਰਾਖੀ ਦਾ।
ਕਿਉਂ ਓਹਲੇ ਬਹਿ ਬਹਿ ਝਾਕੀ ਦਾ ?
ਪਹਿਲੇ ਆਪ ਸਾਜਨ ਸਾਜੀਦਾ।
ਹੁਣ ਦਸਨਾ ਏ ਸਬਕ ਨਮਾਜ਼ੀ ਦਾ।
ਹੁਣ ਆਯਾ ਆਪ ਨਜ਼ਾਰੇ ਨੂੰ।
ਵਿਚ ਲੈਲੀ ਬਣ ਬਣ ਝਾਕੀਦਾ।
ਸ਼ਾਹ ਸ਼ਮੱਸ ਦੀ ਖਲ ਲਹਾਯੋ।
ਮਨਸੂਰ ਨੂੰ ਚਾ ਸੂਲੀ ਦਿਵਾਯੋ।
ਜ਼ਕਰੀਏ ਸਿਰ ਕਲਵਤ੍ਰ[1] ਧਰਾਯੋ।
ਕੀ ਲਿਖਿਆ ਰਹਿ ਗਿਆ ਬਾਕੀ ਦਾ।
ਕੁਨ ਕਿਹਾ ਫ਼ੀਕੂਨ ਕਹਾਯਾ,
[2]ਬੇਚੂਨੀ ਦਾ ਚੂਨ[3] ਬਣਾਯਾ,
ਖ਼ਾਤਰ ਤੇਰੀ ਜਗਤ ਬਨਾਯਾ,
ਸਿਰ ਪਰ ਛਤਰ [4]ਲੌਲਾਕੀ ਦਾ।
ਹੁਣ ਸਾਡੀ ਵਲ ਧਾਯਾ ਹੈ,
ਨਾ ਰਹਿੰਦਾ ਛਪਿਆ ਛਪਾਯਾ ਹੈ,
ਕਿਤੇ ਬੁਲ੍ਹਾ ਨਾਮ ਧਰਾਯਾ ਹੈ,
ਵਿਚ ਓਹਲਾ ਰਖਿਆ ਖਾਕੀ ਦਾ।

---

**ਕਾਫ਼ੀ**

ਤੋਬਾ ਨਾ ਕਰ ਯਾਰ ਕੈਸੀ ਤੋਬਾ ਹੈ।
ਨਿਤ ਪੜ੍ਹਦੇ ਇਸਤਗ਼ਫ਼ਾਰ[5] ਕੈਸੀ ਤੋਬਾ ਹੈ।
ਸਾਵੀਂ ਦੇ ਕੇ ਲਹੋ ਸਵਾਈ,
ਡੇਹਉੜਿਆਂ ਤੇ ਬਾਜ਼ੀ ਲਾਈ,
ਏਹ ਮੁਸਲਮਾਨੀ ਕਿਥੈ ਪਾਈ,

---

[1]ਆਰਾ, [2]ਬੇਮਿਸਾਲ, [3]ਵਰਗਾ, [4]ਜੇਕਰ ਇਹ ਨਾ ਹੁੰਦੇ, [5]ਮੁਆਫ਼ੀ।

ਏਹ ਤੁਹਾਡੀ ਕਿਰਦਾਰ ਕੈਸੀ ਤੋਬਾ ਹੈ।
ਜਿਥੇ ਨਾ ਜਾਣਾ ਤੂੰ ਓਥੇ ਜਾਏਂ,
ਹੱਕ ਬਿਗਾਨਾ ਮੁੱਕਰ ਖਾਏਂ,
ਕੂੜ ਕਿਤਾਬਾਂ ਸਿਰ ਤੇ ਚਾਏਂ,
ਇਹ ਤੇਰਾ ਇਤਬਾਰ ਕੈਸੀ ਤੋਬਾ ਹੈ।
ਮੂੰਹੋਂ ਤੋਬਾ, ਦਿਲੋਂ ਨਾ ਕਰਦਾ,
ਨਾ ਹੀ ਖੌਫ਼ ਖ਼ੁਦਾ ਦਾ ਕਰਦਾ,
ਇਸ ਤੋਬਾ ਥੀਂ ਤੋਬਾ ਕਰੀਏ,
ਤਾਂ ਬਖਸ਼ੇ[1] ਗ਼ਫ਼ਾਰ ਕੈਸੀ ਤੋਬਾ ਹੈ।
ਬੁਲ੍ਹੇ ਸ਼ਾਹ ਦੀ ਸੁਣੋ ਹਿਕਾਇਤ,
ਹਾਦੀ ਪਕੜਿਆ ਹੋਗ ਹਿਦਾਇਤ,
ਮੇਰਾ ਮੁਰਸ਼ਦ ਸ਼ਾਹ ਇਨਾਇਤ,
ਓਹ ਲਗਾਏ ਪਾਰ ਕੈਸੀ ਤੋਬਾ ਹੈ।

**ਕਾਫ਼ੀ—ਬਿਭਾਸ ਪਰਭਾਤੀ**

ਘੜਿਆਲੀ ਦੇਹੋ ਨਿਕਾਲ (ਨੀ),
ਅਜ ਪੀ ਘਰ ਆਯਾ ਲਾਲ।
ਮੈਨੂੰ ਆਪਣੀ ਖ਼ਬਰ ਨਾ ਕਾਈ,
ਕਿਯਾ ਜਾਣਾ ਮੈਂ ਕਿਥੈ ਗੰਵਾਈ।
ਏਹ ਗਲ ਕੀਕੂੰ ਛਪੈ ਛਪਾਈ।
ਹੁਣ ਹੋਯਾ ਫ਼ਜ਼ਲ ਕਮਾਲ।
ਘੜਿਆਲੀ ਦੇਹੋ ਨਿਕਾਲ
ਘੜੀ ਘੜੀ ਘੜਿਆਲ ਵਜਾਏ।
ਰੈਨ ਵਸਲ ਦੀ ਕਿਉਂ ਘਟਾਵੇ।
ਮੇਰੇ ਮਨ ਦੀ ਬਾਤ ਜਿ ਪਾਵੇ।
ਹੱਥੋਂ ਚਾ ਸਟੇ ਘੜਿਆਲ।
ਘੜਿਆਲੀ ਦੇਹੋ ਨਿਕਾਲ।
ਅਨਹਦ ਬਾਜਾ ਬਜੇ ਸੁਹਾਨਾ।
ਮੁਤਰਬ[2] ਸੁਘੜਾ ਤਾਨ ਤਰਾਨਾ।
ਨਮਾਜ਼ ਰੋਜ਼ਾ ਭੁਲ ਗਿਆ ਦੁਗਾਨਾ।[3]
ਮਦ ਪਿਆਲੇ ਦੇਣ ਕਲਾਲ।

---

[1]ਬਖਸ਼ਣਹਾਰਾ, [2]ਗਵੱਈਆ, [3]ਨਮਾਜ ਵਿਚ ਦੋ ਵਾਰ ਝੁਕਣਾ।

ਘੜਿਆਲੀ ਦੇਹੋ ਨਿਕਾਲ।
ਟੂਣੇ ਕਾਮਣ ਕਰੋ ਸਵੇਰੇ।
ਜਾਦੂਗਰ ਆਵਣੇ ਵਡੇ ਵਡੇਰੇ।
ਕਿਵੇਂ ਕਿਵੇਂ ਵਸ ਆਇਆ ਤੇਰੇ।
ਲਖ ਬਰਸ ਰਹਿ ਹੋਰੀ ਲਾਲ।
ਘੜਿਆਲੀ ਦੇਹੋ ਨਿਕਾਲ।
ਸਾਈਂ ਮੁੱਖ ਵੇਖਣ ਦੇ ਅਜਬ ਨਜ਼ਾਰੇ।
ਦੁਖ ਦਲਿਦਰ ਗਏ ਜੋ ਪਾਸ ਪਿਆਰੇ।
ਚੰਗੀ ਰਾਤ ਵਧੇ, ਕਿਵੇਂ ਕਰੇ ਪਸਾਰੇ।
ਦਿਨ ਅਗੇ ਧਰੇ ਦੇਵਾਲ[1]।
ਘੜਿਆਲੀ ਦੇਹੋ ਨਿਕਾਲ।
ਬੁਲ੍ਹਾ ਸ਼ਹੁ ਦੀ ਸੇਜ ਪਿਆਰੀ।
ਮੈਂ ਤਰੀ ਸੋ ਤਾਰਨਹਾਰੇ ਤਾਰੀ।
ਕਿਵੇਂ ਕਿਵੇਂ ਹੁਣ ਆਈਆ ਵਾਰੀ।
ਮੈਨੂੰ ਵਿਛੜਨ ਥੀਆ ਮੁਹਾਲ।
ਘੜਿਆਲੀ ਦੇਹੋ ਨਿਕਾਲ।

---

**ਕਾਫ਼ੀ**

ਰਾਂਝਾ ਜੋਗੀੜਾ ਬਣ ਆਯਾ ਨੀ।
ਵਾਹ ਵਾਹ ਜੋਗੀੜਾ ਬਣ ਆਯਾ ਨੀ।
ਇਸ ਜੋਗੀ ਦੇ ਨੈਣ ਕਟੋਰੇ।
ਬਾਜ਼ਾਂ ਵਾਂਗੂੰ ਲੈਂਦੇ ਡੋਰੇ।
ਮੁਖ ਵੇਖਿਆ ਦੁਖ ਜਾਵਣ ਛੋੜੇ।
ਇਨ੍ਹਾਂ ਅੱਖੀਆਂ ਨੇ ਲਾਲ ਲਖਾਯਾ ਨੀ।
ਰਾਂਝਾ ਜੋਗੀੜਾ ਬਣ ਆਯਾ ਨੀ।
ਇਸ ਜੋਗੀ ਦੀ ਕੀ ਨਿਸ਼ਾਨੀ।
ਕੰਨ ਵਿਚ ਮੁੰਦਰਾਂ ਗਲ ਵਿਚ ਗਾਨੀ।
ਸੂਰਤ ਉਸ ਦੀ ਯੂਸਫ਼ ਸਾਨੀ।
ਉਸ ਅਲਫ਼ੋਂ ਅਹਦ ਬਣਾਯਾ ਨੀ।
ਰਾਂਝਾ ਜੋਗੀੜਾ ਬਣ ਆਯਾ ਨੀ।
ਰਾਂਝਾ ਜੋਗੀ ਤੇ ਮੈਂ ਜੁਗਿਆਣੀ।

---

[1]ਦੀਵਾਰ, ਕੰਧ, [2]ਦੂਜਾ।

ਉਸ ਦੀ ਖ਼ਾਤਰ ਭਰਸਾਂ ਪਾਣੀ।
ਏਵੇਂ ਤਾਂ ਪਿਛਲੀ ਉਮਰ ਵਿਹਾਣੀ।
ਉਸ ਹੁਣ ਮੈਨੂੰ ਭਰਮਾਯਾ ਨੀ।
ਰਾਂਝਾ ਜੋਗੀੜਾ ਬਣ ਆਯਾ ਨੀ।
ਬੁਲ੍ਹਾ ਸ਼ੌਹ ਦੀ ਹੁਣ ਗਤ ਪਾਈ।
ਪ੍ਰੀਤ ਪੁਰਾਣੀ ਮੁੜ ਮਚਾਈ।
ਏਹ ਗਲ ਕੀਕਣ ਛਪੇ ਛਪਾਈ।
ਲੈ ਤਖ਼ਤ ਹਜ਼ਾਰੇ ਨੂੰ ਧਾਯਾ ਨੀ।
ਰਾਂਝਾ ਜੋਗੀੜਾ ਬਣ ਆਯਾ ਨੀ।

---

**ਕਾਫ਼ੀ ਬਿਲਾਵਲ**

ਮੇਰੀ ਬੁੱਕਲ ਦੇ ਵਿਚ ਚੋਰ।
ਸਾਧੋ ਕਿਸਨੂੰ (ਕੂਕ) ਸੁਣਾਵਾਂ।
ਮੇਰੀ ਬੁੱਕਲ ਦੇ ਵਿਚ ਚੋਰ।

ਕਿਤੇ ਰਾਮਦਾਸ ਕਿਤੇ ਫਤੇ ਮੁਹੰਮਦ।
ਇਹੋ ਕਦੀਮੀ ਸ਼ੋਰ।
ਮੁਸਲਮਾਨ ਸਿਵੇ ਤੋਂ ਚਿੜ੍ਹਦੇ।
ਹਿੰਦੂ ਚਿੜ੍ਹਦੇ ਗੋਰ[1]।
ਚੁੱਕ ਗਏ ਸਭ ਝਗੜੇ ਝੇੜੇ।
ਨਿਕਲ ਪਿਆ ਕੋਈ ਹੋਰ।
ਸਾਧੋ ਕਿਸਨੂੰ ਕੂਕ ਸੁਣਾਵਾਂ ?
ਮੇਰੀ ਬੁੱਕਲ ਦੇ ਵਿਚ ਚੋਰ।

ਜਿਸ ਢੂੰਡਿਆ ਤਿਸ ਪਾਯੋ ਨਾਹੀ,
ਝੂਰ ਝੂਰ ਹੋਯਾ ਮੋਰ।
ਆਪ ਸਾਹਿਬ ਜਿਸ ਨੂੰ ਭਾਲ ਲਏ,
ਮੈਨੂੰ ਉਸੇ ਦੀ ਗਤ ਜੋਰ।
ਜਿਹੜਾ ਲੇਖ ਮੱਥੇ ਦਾ ਲਿਖਿਆ,
ਕੌਣ ਕਰੇ ਭੰਨ ਤੋੜ।
ਸਾਧੋ ਕਿਸਨੂੰ ਕੂਕ ਸੁਣਾਵਾਂ,
ਮੇਰੀ ਬੁੱਕਲ ਦੇ ਵਿਚ ਚੋਰ।

---

[1]ਕਬਰ

ਪੀਰ ਪੀਰਾਂ ਬਗ਼ਦਾਦ ਅਸਾਡਾ,
ਮੁਰਸ਼ਦ ਤਖ਼ਤ ਲਾਹੌਰ।
ਉਹ ਅਸੀਂ ਸਭ ਇਕੋ ਕੋਈ,
ਆਪ ਗੁਡੀ ਆਪ ਡੋਰ।
ਤੁਸੀਂ ਪਕੜ ਲਹੋ ਮੈਂ ਦਸਨਾ ਹਾਂ,
ਬੁਲ੍ਹਾ ਸ਼ਾਹ ਦਾ ਚੁਗਲੀ ਖੋਰ।
ਸਾਧੋ ਕਿਸਨੂੰ ਕੂਕ ਸੁਣਾਵਾਂ,
ਮੇਰੀ ਬੁੱਕਲ ਦੇ ਵਿਚ ਚੋਰ।

---

**ਕਾਫ਼ੀ**

ਹੁਣ ਬਸ ਕਰ ਜੀ ਹੁਣ ਬਸ ਕਰ ਜੀ।
ਕਾਈ ਬਾਤ ਅਸਾਂ ਨਾਲ ਹਸ ਕਰ ਜੀ।
ਤੁਸੀਂ ਦਿਲ ਮੇਰੇ ਵਿਚ ਵਸਦੇ ਸੀ।
ਤਦ ਸਾਨੂੰ ਦੂਰ ਕਿਉਂ ਦਸਦੇ ਸੀ।
ਘਤ ਜਾਦੂ ਦਿਲ ਨੂੰ ਖਸਦੇ ਸੀ।
ਹੁਣ ਆਇਓ ਮੇਰੇ ਵਸ ਕਰ ਜੀ।
ਹੁਣ ਬਸ ਕਰ ਜੀ ਹੁਣ ਬਸ ਕਰ ਜੀ।

ਤੁਸੀਂ ਮੋਯਾ ਨੂੰ ਮਾਰ ਨ ਮੁਕਦੇ ਸੀ।
ਨਿੱਤ ਖੁੱਦੋਂ ਵਾਂਗੂੰ ਕੁਟਦੇ ਸੀ।
ਗਲ ਕਰਦੇ ਸਾਂ ਗਲ ਘੁੱਟਦੇ ਸੀ।
ਹੁਣ ਤੀਰ ਲਾਇਓ ਤਨ ਕੱਸ ਕਰ ਜੀ।
ਹੁਣ ਬਸ ਕਰ ਜੀ ਹੁਣ ਬਸ ਕਰ ਜੀ।

ਤੁਸੀਂ ਛਪਦੇ ਸੀ ਅਸਾਂ ਪਕੜੇ ਹੋ।
ਅਸਾਂ ਵਿਚ ਜਿਗਰ ਦੇ ਜਕੜੇ ਹੋ।
ਤੁਸੀਂ ਅਜੇ ਛਪਣ ਨੂੰ ਤਕੜੇ ਹੋ।
ਹੁਣ ਰਹੋ ਪਿੰਜਰ ਵਿਚ ਫਸ ਕਰ ਜੀ।
ਹੁਣ ਬਸ ਕਰ ਜੀ ਹੁਣ ਬਸ ਕਰ ਜੀ।

ਬੁਲ੍ਹਾ ਸ਼ੌਹ ਅਸੀਂ ਤੇਰੇ ਬਰਦੇ[1] ਹਾਂ।
ਤੇਰਾ ਮੁੱਖ ਵੇਖਣ ਨੂੰ ਮਰਦੇ ਹਾਂ।
ਬੰਦੀ ਵਾਂਗੂੰ ਮਿੰਨਤਾਂ ਕਰਦੇ ਹਾਂ।
ਹੁਣ ਕਿਤ ਵਲ ਜਾਸੋ ਨਸ ਕਰ ਜੀ।
ਹੁਣ ਬਸ ਕਰ ਜੀ ਹੁਣ ਬਸ ਕਰ ਜੀ।

---

[1]ਗ਼ੁਲਾਮ

**ਕਾਫ਼ੀ—ਝੰਝੋਟੀ**

'ਖਾਕੀ ਖ਼ਾਕ ਸਿਉਂ' ਰਲ ਜਾਣਾ।
ਕੁਛ ਨਹੀਂ ਜ਼ੋਰ ਧਿਙਾਣਾ।
ਗਏ ਸੋ ਗਏ ਫੇਰ ਨਹੀਂ ਆਏ।
ਮੇਰੇ ਜਾਨੀ ਮੀਤ ਪਿਆਰੇ।
ਮੈਂ ਬਾਝੋਂ ਪਲ ਰਹਿੰਦੇ ਨਾਹੀਂ।
ਹੁਣ ਕਿਉਂ ਅਸਾਂ ਵਿਸਾਰੇ।
ਵਿਚ ਕਬਰਾਂ ਦੇ ਖਬਰ ਨਾ ਕਾਈ।
ਮੀਰੂ ਕੇਹਾ ਝੁਲਾਣਾ।
ਖਾਕੀ ਖ਼ਾਕ ਸਿਉਂ ਰਲ ਜਾਣਾ।
ਕੁਛ ਨਹੀਂ ਜ਼ੋਰ ਧਿਙਾਣਾ।
ਚਿੱਤ ਪਾਇਆ ਨਾ ਜਾਏ ਅਸਾਥੋਂ।
ਉੱਭੇ ਸਾਹ ਨਾ ਰਹਿੰਦੇ।
ਅਸੀਂ ਮੋਇਆਂ ਦੇ ਪਰਲੈ ਪਾਰ ਹੋਏ।
ਜੀਵਿੰਦਿਆਂ ਵਿਚ ਬਹਿੰਦੇ।
ਅਜ ਕਿ ਭਲਕ ਤਗਾਦਾ[1] ਸਾਨੂੰ।
ਹੋਸੀ ਵੱਡਾ ਕਹਾਣਾ।
ਖਾਕੀ ਖ਼ਾਕ ਸਿਉਂ ਰਲ ਜਾਣਾ।
ਕੁਛ ਨਹੀਂ ਜ਼ੋਰ ਧਿਙਾਣਾ।
ਓਥੇ ਮਗਰ ਪਿਆਦੇ ਲੱਗੇ।
ਤਾਂ ਅਸੀਂ ਏਥੇ ਆਏ।
ਏਥੇ ਸਾਨੂੰ ਰਹਿਣ ਨਾ ਮਿਲਦਾ।
ਅੱਗੇ ਕਿਤ ਵਲ ਧਾਏ।
ਜੋ ਕੁਝ ਅਗਲਿਆਂ ਦੇ ਸਿਰਬੀਤੀ ਅਸਾਂ ਭੀ ਓਹੁ ਟਿਕਾਣਾ।
ਖ਼ਾਕੀ ਖ਼ਾਕ ਸਿਉ ਰਲ ਜਾਣਾ ਕੁਛ ਨਹੀਂ ਜ਼ੋਰ ਧਿਙਾਣਾ।
ਬੁਲ੍ਹਾ ਏਥੇ ਰਹਿਣ ਨਾ ਮਿਲਦਾ।
ਰੋਂਦੇ ਪਿੱਟਦੇ ਚੱਲੇ।
ਇਕ ਨਾਮ ਧੰਨੀ ਦਾ ਖਰਚੀ ਹੈ।
ਹੋਰ ਬਿਆ ਨਹੀਂ ਕੁਝ ਪੱਲੇ।
ਮੈਂ ਸੁਫ਼ਨਾ ਸਭ ਜਗ ਭੀ ਸੁਫ਼ਨਾ ਸੁਨਣਾ ਲੋਕ ਬਿਬਾਣਾ।
ਖਾਕੀ ਖ਼ਾਕ ਸਿਉਂ ਰਲ ਜਾਣਾ, ਕੁਛ ਨਹੀਂ ਜ਼ੋਰ ਧਿਙਾਣਾ।

---

[1]ਮੰਗ, ਦਾਅਵਾ, [2]ਦੂਜੀ (ਸ਼ੈ)।

**ਕਾਫ਼ੀ—ਭੈਰਵੀ**

ਹੁਣ ਕੈਂ ਥੇ ਆਪ ਛੁਪਾਈਦਾ।
ਹੁਣ ਕੈਂ ਥੇ ਆਪ ਲੁਕਾਈਦਾ।
ਮਨਸੂਰ ਭੀ ਤੈਂਥੇ ਆਇਆ ਹੈ।
ਤੈਂ ਸੂਲੀ ਪਕੜ ਚੜ੍ਹਾਇਆ ਹੈ।
ਤੈਂ ਖੌਫ਼ ਨ ਕੀਤੋ ਸਾਈਂ ਦਾ।
ਕਹੂੰ ਸ਼ੇਖ ਮਸਾਇਕ[1] ਹੋਨਾ ਹੈਂ।
ਕਹੂੰ ਉਦਿਆਨੀ[2] ਬੈਠਾ ਰੋਨਾ ਹੈਂ।
ਤੇਰਾ ਅੰਤ ਨ ਕਤਹੂੰ ਪਾਈਦਾ।
ਬੁਲ੍ਹੇ ਨਾਲੋਂ ਚੁੱਲ੍ਹਾ ਚੰਗਾ,
ਜਿਸ ਤੇ ਤਾਮ[3] ਪਕਾਈਦਾ।
ਰਲਿ ਫਕੀਰਾਂ ਮਸਲਤ ਕੀਤੀ।
ਭੋਰਾ ਭੋਰਾ ਪਾਈਦਾ।

---

**ਕਾਫ਼ੀ—ਬਿਲਾਵਲ**

ਕੀ ਕਰਦਾ ਕੀ ਕਰਦਾ ਵੇ ?
ਪੁਛੋ ਤੇ ਦਿਲਬਰ ਕੀ ਕਰਦਾ ਵੇ। ਰਹਾਉ।
ਇਕਸੇ ਘਰਿ ਵਿਚ ਵਸਦਿਆਂ ਰਸਦਿਆਂ,
ਨਹੀਂ ਬਣਦਾ ਵਿਚ ਪੜਦਾ ਵੇ।
ਵਹਿਦਤ ਦਾ ਦਰੀਆਉ ਸਤਾਣਾ,
ਕੋਈ ਡੋਬਦਾ ਕੋਈ ਤਰਦਾ ਵੇ।
ਬੁਲ੍ਹੇ ਸ਼ਾਹ ਨੂੰ ਆਣ ਮਿਲਾਵੋ,
ਮਹਿਰਮ ਹੈ ਇਸ ਘਰਿ ਦਾ ਵੇ।

---

**ਕਾਫ਼ੀ—ਬਿਲਾਵਲ**

ਦਿਲਬਰ ਸੰਭਲਕੇ ਨੇਹ ਲਾਇ,
ਪਿਛੋਂ ਪਛੋਤਾਵਹਿਗਾ।
ਜਾਣੇਂਗਾ ਤੂੰ ਤਾਂ ਜਾਂ ਰੋਇ ਰੋਇ,
ਹਾਲ ਵੰਞਾਵੇਂਗਾ।
ਓਥੈ ਇਸ਼ਕ ਜ਼ਲੀਖਾਂ ਹੈ,
ਓਥੈ ਆਸ਼ਕ ਤੜਫਨ ਸੈ,

---

[1]'ਸ਼ੇਖ' ਦਾ ਬਹੁ-ਵਚਨ, [2]ਉਜਾੜ-ਬੀਆਬਾਨ, [3]ਖਾਣਾ,

ਓਥੈ ਮਜਨੂੰ ਕਰਦਾ ਹੈ
ਓਥੋਂ ਤੂੰ ਕਿਆ ਲਿਆਵਹਿਗਾ।
ਜਾਹਿ ਜਿ ਜਾਨਾ ਫੇਰਿ,
ਓਥੈ ਬੇਪਰਵਾਹੀਆਂ ਢੇਰ,
ਓਥੈ ਡਹਿਲ ਖਲੌਂਦੇ ਸ਼ੇਰ,
ਓਥੈ ਤੂੰ ਭੀ ਛਲਿਆ ਜਾਵੇਂਗਾ।
ਕਲਾਲਾਂ ਦਾ ਘਰਿ ਪਾਸੇ,
ਓਥੈ ਆਵਣ ਮਸਤ ਪਿਆਸੇ,
ਭਰਿ ਭਰਿ ਪੀਨ ਪਿਆਲੇ ਖਾਸੇ,
ਓਥੈ ਤੂੰ ਭੀ ਜੀਉ ਲਲਚਾਵਹਿਗਾ।
ਬੁਲ੍ਹਾ ਗੈਰ ਸ਼ਰ੍ਹਾ ਨਾ ਹੋਇ,
ਸੁਖ ਦੀ ਨੀਂਦਰ ਭਰਿ ਕਰਿ ਸੋਇ,
ਅਨਲਹਦ ਨ ਮੁੱਖੋਂ ਬਗੋਇ[1],
ਚੜ੍ਹ ਸੂਲੀ ਢੋਲਾ ਗਾਵਹਿਗਾ।

---

**ਕਾਫ਼ੀ—ਹਿੰਡੋਲ**

ਬਸ ਕਰਿ ਜੀ ਹੁਣ ਬਸਿ ਕਰਿ ਜੀ।
ਕਾਈ ਗਲ ਅਸਾਂ ਨਾਲਿ ਹਸਿ ਕਰਿ ਜੀ।
ਤੂੰ ਮੁਇਆਂ ਨੂੰ ਮਾਰ ਨ ਮੁਕਦਾ ਸੈਂ।
ਫੜਿ ਖੁੱਦੋ ਵਾਂਗੂੰ ਕੁਟਦਾ ਸੈਂ।
ਗੱਲ ਕਰਦੇ ਸਾਂ ਗਲ ਘੁਟਦਾ ਸੈਂ।
ਹੁਣ ਤੀਰ ਲਾਇਓਂ ਕਸਿ ਕਰ ਜੀ।
ਤੁਸੀਂ ਛਪਦੇ ਸੋ ਅਸਾਂ ਪਕੜੇ ਹੋ।
ਤੁਸੀਂ ਅਜੇ ਛਪਣ ਨੇ ਤਕੜੇ ਹੋ।
ਅਸਾਂ ਹਿਰਦੇ ਅੰਦਰ ਜਕੜੇ ਹੋ।
ਹੁਣ ਕਿਧਰ ਜਾਸੋ ਨਸਿ ਕਰਿ ਜੀ।
ਬੁਲ੍ਹੇ ਸ਼ਾਹ ਅਸੀਂ ਤੇਰੇ ਬਰਦੇ ਸਾਂ।
ਤੇਰਾ ਮੁੱਖ ਦੇਖ ਨੂੰ ਮਰਦੇ ਸਾਂ।
ਤੇਰੀਆਂ ਅਰਜਾਂ ਮਿਨਤਾਂ ਕਰਦੇ ਸਾਂ,
ਹੁਣ ਬੈਠ ਪਿੰਜਰ ਵਿਚ ਕਸਿ ਕਰਿ ਜੀ।

**ਕਾਫ਼ੀ—ਭੈਰਵੀ**

---

[1]ਕਹੂ

ਤੂੰ ਆਇਆ ਹੈਂ ਮੈਂ ਪਾਇਆ ਹੈ ।
ਬੇਲੀ ਜਿਤ ਘਰ ਤੇਰਾ ਫੇਰਿ ਹੋਆ ।
ਓਹੁ ਜਲਬਲਿ ਮਾਟੀ ਢੇਰ ਹੋਆ ।
ਤਨ ਰਾਖ ਉਡੀ ਤਾਂ ਸ਼ੇਰ ਹੋਆ ।
ਇਸ਼ਕਾ ਮੈਂਥੋਂ ਆਇਆ ਹੈਂ ।
ਤੂੰ ਆਇਆ ਹੈਂ ਮੈਂ ਪਾਇਆ ਹੈ ।ਰਹਾਉ ।
ਜ਼ਕਰੀਏ ਸਿਰ ਕਲਵਤ੍ਰ ਦਿਤੋਈ ।
ਜੂਸਬ ਹਟੋ ਹਟ ਵਿਕਓਈ ।
ਇਬਰਾਹੀਮ ਚਿਖਾ ਵਿਚ ਪਾਇਓਈ ।
ਕਹੁ ਮੈਨੂੰ ਕਿਆ ਲੈ ਆਇਆ ਹੈਂ ।
ਇਕਨਾ ਦੇ ਪੋਸ਼ ਲਹਾਈਏ ।
ਇਕ ਆਰਿਆਂ ਨਾਲ ਚਿਰਾਈਏ ।
ਇਕ ਸੂਲੀ ਚਾਇ ਦਿਵਾਈਏ ।
ਕਹਿ ਕਿਸ ਗਲ ਦਾ ਸਧਰਾਇਆ ਹੈਂ ।
ਬੁਲ੍ਹਾ ਸ਼ੌਹ ਦੇ ਕਾਰਨ ਕਰੱਨ ਕਰਿ ।
ਤਨ ਭਠੀ ਏਹ ਮਨ ਆਹਰਣ ਕਰਿ ।
ਵਿਚ ਦਿਲ ਦਾ ਲੋਹਾ ਮਾਰਣ ਕਰਿ ।
ਲੋਹਾਰਾਂ ਕਿਨ ਅਟਕਾਇਆ ਹੈ ।

---

**ਕਾਫ਼ੀ—ਬਿਲਾਵਲ**

ਪਾਇਆ ਹੈ ਕਿਛ ਪਾਇਆ ਹੈ ।
ਮੇਰੇ ਸਤਿਗੁਰ ਅਲਖ ਲਖਾਇਆ ਹੈ । । ।ਰਹਾਉ ।
ਕਹੂੰ ਬੈਰ ਪੜਾ ਕਹੂੰ ਬੇਲੀ ਹੈ ।
ਕਹੂੰ ਮਜਨੂੰ ਹੈ ਕਹੂੰ ਲੇਲੀ ਹੈ ।
ਕਹੂੰ ਆਪ ਗੁਰੂ ਕਹੂੰ ਚੇਲੀ ਹੈ ।
ਆਪੇ ਆਪ ਕਾ ਪੰਥ ਬਤਾਇਆ ਹੈ । (1)
ਕਹੂੰ ਮਹਿਜਤ[1] ਕਾ ਵਰਤਾਰਾ ਹੈ ।
ਕਹੂੰ ਬਨਿਆ ਠਾਕਰ ਦੁਆਰਾ ਹੈ ।
ਕਹੂੰ ਬੈਰਾਗੀ ਜਟਧਾਰਾ ਹੈ ।
ਕਹੂੰ ਸੇਖਨ[2] ਬਨਿ ਬਨਿ ਆਇਆ ਹੈ (1)
ਕਹੂੰ ਤੁਰਕ ਮੁਸਲਮਾਨ ਪੜਤੇ ਹੋ ।

---

[1]ਮਸਜਿਦ, ਮਸੀਤ [2]ਸ਼ੇਖ਼ ।

ਕਹੂੰ ਭਗਤ ਹਿੰਦੂ ਜਪ ਕਰਤੇ ਹੋ।
ਕਹੂੰ ਘੋਰ ਘੁੰਗਟ ਮੇਂ ਪੜਤੇ ਹੋ।
ਕਹੂੰ ਘਰਿ ਘਰਿ ਲਾਡ ਲਡਾਇਆ ਹੈ (3)
ਬੁਲ੍ਹਾ ਮੈਂ ਬੀ ਬੇਮੁਹਤਾਜ ਹੋਆ।
ਮਹਾਰਾਜ ਮਿਲਿਆ ਮੇਰਾ ਕਾਜ ਹੋਆ।
ਦਰਸਨ ਪੀਆ ਕਾ ਮੁਝੇ ਇਲਾਜ ਹੋਆ।
ਆਪ ਆਪ ਮੇਂ ਆਪੁ ਸਮਾਇਆ ਹੈ (4)

---

**ਕਾਫ਼ੀ—ਝੰਝੋਟੀ**

ਹੋਏ ਨੈਣ ਨੈਣਾਂ ਦੇ ਬਰਦੇ।
ਦਰਸ਼ਨ ਸੈਆਂ ਕੋਹਾਂ ਤੋਂ ਕਰਦੇ।
ਪਲ ਪਲ ਦੌੜਨ ਜ਼ਰਾ ਨਾ ਡਰਦੇ।
ਲਗਿ ਗਇਆ ਨੇਹੁ ਤਾਂ ਸਰਮ ਸਿਧਾਈ।
ਹਉਮੈਂ ਰਹੀ ਨ ਰਾਈ।
ਜਬ ਕੀ ਤੁਮ ਸਿਉ ਪ੍ਰੀਤ ਲਗਾਈ ॥ ਰਹਾਉ ॥

ਡਉਂ ਡਉਂ ਇਸ਼ਕ ਨਗਾਰੇ ਵਜਦੇ।
ਆਸ਼ਕ ਦੇਖ ਉਸੇ ਵਲ ਭਜਦੇ।
ਤੜ ਤੜ ਤੜਕ ਗਏ ਲੜ ਲਜ ਦੇ।
ਤੈਂ ਕੋਈ ਲਾਲਚ ਘਤ ਭਰਮਾਈ।

ਮੈਂ ਜਾਤਾ ਇਸ਼ਕ ਸੁਖਾਲਾ ਹੈ।
ਚਹੁ ਨਦੀਆਂ ਵਹਣ ਉਜਾਲਾ ਹੈ।
ਕਦੀ ਅਗ ਭੜਕੇ ਕਦੀ ਪਾਲਾ ਹੈ।
ਨਿਤ ਬਿਰਹੋਂ ਜਰਾਤ ਲਗਾਈ।
ਪੀਆ ਬਸਿ ਕਰਿ ਬਹੁਤੀ ਹੋਈ।
ਤੇਰਾ ਇਸ਼ਕ ਮੇਰੀ ਦਿਲਜੋਈ।
ਮੇਰਾ ਤੁਧ ਬਿਨ ਅਵਰ ਨ ਕੋਈ।
ਅੰਮਾਂ ਬਾਬਲ ਭੈਣ ਨ ਭਾਈ।

ਜਬ ਵਸਲ ਵਸਾਲ ਬਹਾਈਐਗਾ।
ਤਬ ਗੁੰਗੇ ਕਾ ਗੁੜ ਖਾਈਐਗਾ।
ਸਿਰ ਪੈਰ ਨ ਅਪਨਾ ਪਾਈਐਗਾ।

---

ਮੇਰੀ ਸੁਧ ਬੁਧ ਰਹੀ ਨ ਕਾਈ।
ਤੈਂ ਕਾਰਨ ਹਬਸ਼ੀ ਹੋਏ ਹਾਂ।
ਨੌ ਦਰਵਾਜ਼ੇ ਬੰਦ ਕਰਿ ਸੋਏ ਹਾਂ।
ਦਰ ਦਸਵੇਂ ਆਨ ਖੜੋਏ ਹਾਂ।
ਕਦੇ ਮੰਨ ਮੇਰੀ ਅਸਨਾਈ'।

ਬੁਲ੍ਹਾ ਸ਼ਹੁ ਮੈਂ ਤੈ ਪਹਿ ਵਾਰੇ ਹਾਂ।
ਤੇਰੇ ਦੇਖਣ ਕੇ ਵਣਜਾਰੇ ਹਾਂ।
ਕੁਛ ਅਸੀਂ ਭੀ ਤੈਨੂੰ ਪਿਆਰੇ ਹਾਂ।
ਕਿ ਮਹੀਏਂ ਘੋਲ ਘੁਮਾਈ।

---

ਕਾਫ਼ੀ—ਬਿਲਾਵਲ

ਮੈਨੂੰ ਕੀ ਹੋਯਾ ਮੈਥੋਂ ਗਈ ਗਵਾਤੀ ਮੈਂ।
ਕਿਉਂ ਕਮਲੀ ਆਖੇ ਲੋਕਾ ?
ਮੈਨੂੰ ਕੀ ਹੋਯਾ ਹੈ।
ਮੈਂ ਵਿਚ ਵੇਖਾਂ ਤਾਂ ਮੈਂ ਨਹੀਂ ਬਣਦੀ।
ਮੈਂ ਵਿਸ ਵਸਨਾ ਏਂ ਤੈਂ।
ਸਿਰ ਤੇ ਪੈਰੀਂ ਤੀਕ ਭੀ ਤੂੰ ਹੀ,
ਅੰਦਰ ਬਾਹਰ ਹੈਂ।
ਇਕ ਪਾਰ ਇਕ ਉਰਾਰ ਸੁਣੀਂਦਾ,
ਇਕ ਬੇੜੀ ਇਕ ਨੈਂ।
ਛੁਟ ਪਏ ਉਰਵਾਰੋਂ ਪਾਰੋਂ,
ਨਾ ਬੇੜੀ ਨਾਂ ਨੈਂ।
ਮਨਸੂਰ ਪਿਆਰੇ ਕਹਿਆ ਅਨਲਹਕ,
ਕਹੁ ਕਹਾਯਾ ਕੈਂ ?
ਬੁਲ੍ਹਾ ਸ਼ਾਹ ਉਸੇ ਦਾ ਆਸ਼ਕ,
ਆਪਣਾ ਆਪ ਵੰਜਾਯਾ ਜੈਂ।

---

ਕਾਫ਼ੀ—ਝੰਝੋਟੀ

ਰੱਬਾ ਹੁਣ ਕੀ ਕਰੀਏ,
ਉੱਠ ਚਲੇ ਗਵਾਂਢੋਂ ਯਾਰ।

---

ਉੱਠ ਚਲੇ ਹੁਣ ਰਹਿੰਦੇ ਨਾਹੀਂ,
ਹੋਯਾ ਸਾਥ ਤਿਆਰ ।

ਚਾਰੋਂ ਤਰਫ ਚਲਣ ਦੀ ਚਰਚਾ,
ਕੇਹੀ ਚਲ ਚਲ ਪਈ ਪੁਕਾਰ ।
ਢਾਢ ਕਲੇਜੇ ਬਲ ਬਲ ਉਠਦੀ,
ਬਿਨ ਵੇਖੇ ਦੀਦਾਰ ।
ਬੁਲ੍ਹਾ ਸ਼ੌਹ ਪਿਆਰੇ ਬਾਝੋਂ,
ਨਾ ਰਹਿਸਾਂ ਉਰਵਾਰ ।

---

**ਕਾਫ਼ੀ**

ਹੱਥੀਂ ਢਿਲਕ ਪਈ ਮੇਰੇ ਚਰਖੇ ਦੀ ।
ਮੈਥੋਂ ਕਤਿਆ ਮੂਲ ਨਾ ਜਾਵੇ ।
ਹੁਣ ਦਿਨ ਚੜ੍ਹਿਆ ਕਦ ਗੁਜਰੇ,
ਮੈਨੂੰ ਰਾਤੀਂ ਮੂੰਹ ਦਿਖਲਾਵੇ ।
ਤਕਲੇ ਨੂੰ ਵਲ ਪੈ ਪੈ ਜਾਂਦੇ,
ਕੌਣ ਲੁਹਾਰ ਲਿਆਵੇ ।
ਤਕਲੇ ਨੂੰ ਵਲ ਲਾਹ ਲੁਹਾਰਾ,
ਮੈਂਡਾ ਤੰਦ ਤੁੱਟ ਤੁੱਟ ਜਾਵੇ ।
ਘੜੀ ਘੜੀ ਇਹ ਝੋਲੇ ਖਾਂਦਾ,
ਛੱਲੀ ਇਕ ਨਾ ਲਾਹਵੇ ।
ਫ਼ੀਤਾ ਨਾਹੀਂ ਜੋ ਬੀੜੀ ਬੰਨ੍ਹਾਂ,
ਬਾਇੜ ਹੱਥ ਨਾ ਆਵੇ ।
ਚਮੜਿਆਂ ਨੂੰ ਚੋਪੜ ਨਾਹੀਂ,
ਮੇਰੀ ਮਾਹਲ ਪਈ ਭਰੜਾਵੇ ।
ਤੀਲੀ ਨਹੀਂ ਜੋ ਪੂਣੀ ਵੱਟਾ,
ਪਿਛੋਂ ਵੱਛਾ ਗੋਹੜ ਖਾਵੇ ।
ਤ੍ਰਿੰਜਣ ਕੱਤਣ ਸੱਦਣ ਸਈਆਂ ।
ਬਿਰਹੋਂ ਢੋਲ ਵਜਾਵੇ ।
ਮਾਹੀ ਛਿੜ ਗਿਆ ਨਾਲ ਮਝੀਂ ਦੇ,
ਹੁਣ ਕੱਤਣ ਕਿਸਨੂੰ ਭਾਵੇ ।
ਜਿਤ ਵਲ ਯਾਰ ਉਤੇ ਵਲ ਧਾਵੇ
ਮੇਰਾ ਰੂਹ ਉਤੇ ਵਲ ਧਾਵੇ ।

ਗੁਰਜ ਏਹੋ ਮੈਨੂੰ ਆਣ ਮਿਲੇ,
ਹੁਣ ਕੌਣ ਵਸੀਲਾ ਜਾਵੇ।
ਸੈਂ ਮਣਾਂ ਦਾ ਕਤ ਲਿਆ ਬੁਲ੍ਹਿਆ,
ਜੇ ਸ਼ੌਹ ਮੈਨੂੰ ਗਲ ਲਾਵੇ।

# ਪੁਸਤਕ-ਸੂਚੀ


ਉਜਾਗਰ ਸਿੰਘ, ਡਾ. (ਸੰਪਾ.) : ਅਲੀ ਹੈਦਰ ਦੀ ਕਾਵਿ-ਰਚਨਾ, ਭਾਸ਼ਾ ਵਿਭਾਗ, ਪਟਿਆਲਾ, 1966

ਓਰੀਐਂਟਲ ਕਾਲਜ ਮੈਗਜ਼ੀਨ : ਲਾਹੌਰ, ਮਈ, 1939

ਅਹਿਮਦ ਹੁਸੈਨ ਅਹਿਮਦ ਕੁਰੈਸ਼ੀ : ਪੰਜਾਬ ਅਦਬ ਕੀ ਮੁਖ਼ਤਸਿਰ ਤਾਰੀਖ਼, ਲਾਹੌਰ, 1964

ਅਨਵਰ ਅਲੀ ਰੁਹਤਕੀ : ਕਾਨੂੰਨੇਇਸ਼ਕ, ਦੋ ਹਿੱਸੇ, ਲਾਹੌਰ, 1309 ਹਿਜਰੀ

ਅਬਦੁਰ-ਰਹਿਮਾਨ ਰਈਸ : ਬੁੱਲ੍ਹੇ ਸ਼ਾਹ, ਜਲੰਧਰ

ਅਬਦੁੱਲ ਗ਼ਫ਼ੂਰ ਕੁਰੈਸ਼ੀ : ਪੰਜਾਬੀ ਅਦਬ ਤੇ ਜ਼ਬਾਨ ਦੀ ਤਾਰੀਖ, ਲਾਹੌਰ

ਆਸਬੋਰਨ, ਸੀ. ਐਫ. : ਬੁੱਲ੍ਹੇ ਸ਼ਾਹ

ਇਨਾਇਤ ਸ਼ਾਹ ਕਾਦਰੀ ਸ਼ੱਤਾਰੀ : ਨਾਫ਼ਿਅ-ਉਲ-ਸਾਲਕੀਨ (ਫ਼ਾਰਸੀ)

ਸ਼ਤਿਬੀਰ ਸਿੰਘ (ਪ੍ਰੋ.) : ਸਾਡਾ ਇਤਿਹਾਸ, ਜਲੰਧਰ, 1966

ਸੁੰਦਰ ਸਿੰਘ ਨਰੂਲਾ : ਸਾਈਂ ਬੁੱਲ੍ਹੇ ਸ਼ਾਹ, ਅੰਮ੍ਰਿਤਸਰ, 1931

ਸੁਰਿੰਦਰ ਸਿੰਘ ਕੋਹਲੀ (ਡਾ.) : ਪੰਜਾਬੀ ਸਾਹਿਤ ਦਾ ਇਤਿਹਾਸ

ਸੈਰੀਬਰਾਇਆਕੋਵ, ਆਈ. : ਪੰਜਾਬੀ ਲਿਟਰੇਚਰ, ਮਾਸਕੋ, 1968

ਹਰਚਰਨ ਸਿੰਘ (ਡਾ.) ਤੇ ਜੀਤ ਸਿੰਘ ਸੀਤਲ (ਡਾ.) : ਪੰਜਾਬੀ ਸਾਹਿਤ ਦਾ ਸੰਖੇਪ ਇਤਿਹਾਸ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969

ਹਰਿਭਜਨ ਸਿੰਘ : ਪੰਜਾਬੀ ਸਾਹਿਤ ਦਾ ਇਤਿਹਾਸ, ਜਲੰਧਰ, 1969

ਕਨ੍ਹਈਆ ਲਾਲ : (ਅਨੁ. ਡਾ. ਜੀਤ ਸਿੰਘ ਸੀਤਲ) : ਤਾਰੀਖ਼-ਇ-ਪੰਜਾਬ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968

ਕਰਤਾਰ ਸਿੰਘ (ਪ੍ਰੋ.) : ਸਿੱਖ ਇਤਿਹਾਸ, ਅੰਮ੍ਰਿਤਸਰ

ਕਾਨ੍ਹ ਸਿੰਘ : ਗੁਰ ਸ਼ਬਦ ਰਤਨਾਕਾਰ-ਮਹਾਨ ਕੋਸ਼, ਭਾਸ਼ਾ ਵਿਭਾਗ, ਪਟਿਆਲਾ, 1969

ਕਾਫ਼ੀਆਂ ਬੁੱਲ੍ਹੇ ਸ਼ਾਹ : ਲਾਹੌਰ, ਸੰਮਤ 1950

ਕਾਫ਼ੀਆਂ ਬੁੱਲ੍ਹੇ ਸ਼ਾਹ : ਲਾਹੌਰ, 1328 ਹਿਜਰੀ

ਕੁਸ਼ਤਾ, ਮੌਲਾ ਬਖ਼ਸ਼ : ਚਸ਼ਮਾ-ਏ-ਹਯਾਤ, ਲਾਹੌਰ

ਕੁਸ਼ਤਾ, ਮੌਲਾ ਬਖ਼ਸ਼ : ਪੰਜਾਬੀ ਸ਼ਾਇਰਾਂ ਦਾ ਤਜਕਰਾ, ਲਾਹੌਰ, 1960

ਕੁਸ਼ਤਾ ਮੌਲਾ ਬਖ਼ਸ਼ : ਪੰਜਾਬ ਦੇ ਹੀਰੇ, ਅੰਮ੍ਰਿਤਸਰ, 1939

ਖ਼ਜ਼ੀਨਾਤੁਲ-ਔਲੀਆ

ਖ਼ੁਸ਼ਵੰਤ ਸਿੰਘ : ਏ ਹਿਸਟਰੀ ਆਫ਼ ਦੀ ਸਿੱਖਸ, ਜਿਲਦ 1, ਲੰਡਨ, 1963

**ਗੁਰਦਿੱਤ ਸਿੰਘ ਪ੍ਰੇਮੀ** : ਪੰਜਾਬੀ ਸਾਹਿਤ ਦੀ ਭੂਮਿਕਾ, ਫਗਵਾੜਾ, 1966
**ਗੁਲਵੰਤ ਸਿੰਘ (ਪ੍ਰੋ.)** : (ਅਨੁ.) ਅਵਾਰਿਫ਼-ਉਲ-ਮਆਰਿਫ਼, ਲੁਧਿਆਣਾ, 1962
**ਗ਼ੁਲਾਮ ਜ਼ਰਵਰੀ ਲਾਹੌਰੀ ਮੌ:** : ਖ਼ਜੀਨਾਤੁਲ-ਅਸਫ਼ੀਆ, ਲਾਹੌਰ
**ਗੋਪਾਲ ਸਿੰਘ ਦਰਦੀ (ਡਾ.)** :ਪੰਜਾਬੀ ਸਾਹਿਤ ਦਾ ਇਤਿਹਾਸ
**ਜ਼ਿਆਉੱਦੀਨ ਅਹਿਮਦ ਬਰਨੀ** : (ਅਨੁ.) ਤਜ਼ਕਰਾ ਬੁਲ੍ਹੇ ਸ਼ਾਹ, ਦਿੱਲੀ, 1919
**ਜੀਤ ਸਿੰਘ ਸੀਤਲ (ਡਾ.)** : ਭੂਮਿਕਾ ਹੀਰ ਵਾਰਿਸ, ਪਟਿਆਲਾ, 1961
ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ : ਪਟਿਆਲਾ, 1977
**ਦੀਵਾਨ ਸਿੰਘ (ਪ੍ਰੋ.)** : ਆਧੁਨਿਕ ਪੰਜਾਬੀ ਸਾਹਿਤ, ਜਲੰਧਰ, 1967
**ਦੀਵਾਨ ਸਿੰਘ (ਪ੍ਰੋ.)** : ਸੂਫੀਵਾਦ ਤੇ ਹੋਰ ਲੇਖ, ਅੰਮ੍ਰਿਤਸਰ, 1968
**ਪੰਜਾਬੀ ਅਦਬ** : ਮਕਤੂਬਾਤੇ ਪਾਕਿਸਤਾਨ, ਕਰਾਚੀ, 1960
**ਪੰਜਾਬੀ ਸਾਹਿਤ ਦਾ ਇਤਿਹਾਸ** : (ਮੱਧਕਾਲ) ਭਾਸ਼ਾ ਵਿਭਾਗ, ਪਟਿਆਲਾ, 1963
**ਪੰਜਾਬੀ ਦੁਨੀਆਂ** : ਬੁਲ੍ਹੇ ਸ਼ਾਹ ਅੰਕ, ਭਾਸ਼ਾ ਵਿਭਾਗ, ਪਟਿਆਲਾ, ਜਨਵਰੀ-ਫ਼ਰਵਰੀ, 1962
**ਪੰਜਾਬੀ ਦੁਨੀਆਂ** : ਸ਼ਾਹ ਹੁਸੈਨ ਅੰਕ, ਸੰਪਾ. ਡਾ. ਜੀਤ ਸਿੰਘ ਸੀਤਲ : ਭਾਸ਼ਾ ਵਿਭਾਗ, ਪਟਿਆਲਾ, ਜਨਵਰੀ-ਫਰਵਰੀ, 1959
**ਪੰਜਾਬੀ ਦੁਨੀਆਂ** : ਫ਼ਰੀਦ ਅੰਕ, ਭਾਸ਼ਾ ਵਿਭਾਗ, ਪਟਿਆਲਾ, ਅਪਰੈਲ-ਮਈ, 1960
**ਪੰਜਾਬੀ ਦੁਨੀਆਂ** : ਸੂਫ਼ੀ ਸਾਹਿਤ ਅੰਕ, ਭਾਸ਼ਾ ਵਿਭਾਗ, ਪਟਿਆਲਾ, ਨਵੰਬਰ-ਦਸੰਬਰ, 1964
**ਪੰਜਾਬੀ ਦੁਨੀਆਂ** : ਵਾਰਿਸ ਸ਼ਾਹ ਅੰਕ, ਭਾਸ਼ਾ ਵਿਭਾਗ, ਪਟਿਆਲਾ, ਜਨਵਰੀ-ਫ਼ਰਵਰੀ, 1964
**ਪਰੇਮ ਸਿੰਘ ਜ਼ਰਗਰ ਕਸੂਰੀ** : ਕਾਫ਼ੀਆਂ ਬੁਲ੍ਹੇ ਸ਼ਾਹ, ਅੰਮ੍ਰਿਤਸਰ
**ਪੂਰਨ ਸਿੰਘ** : ਦੀ ਸਪਿਰਿਟ ਆਫ਼ ਓਰੀਐਂਟਲ ਪੋਇਟਰੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969
**ਪੂਰਨ ਸਿੰਘ** : ਦੀ ਸਪਿਰਿਟ ਬਾਰਨ ਪੀਪਲ, ਭਾਸ਼ਾ ਵਿਭਾਗ, ਪਟਿਆਲਾ, 1969
**ਫ਼ਕੀਰ ਮੁਹੰਮਦ ਫ਼ਕੀਰ** : ਕੁਲੀਆਤੇ ਬੁਲ੍ਹੇ ਸ਼ਾਹ, ਉਰਦੂ ਅੱਖਰ, ਪੰਜਾਬੀ ਅਦਬੀ ਅਕਾਡਮੀ, ਲਾਹੌਰ, 1960
**ਫ਼ਕੀਰ ਮੁਹੰਮਦ ਫ਼ਕੀਰ** : ਕਾਫ਼ੀਆਂ ਬੁਲ੍ਹੇ ਸ਼ਾਹ ਅਰਥਾਤ ਕੁਲੀਆਤੇ ਬੁਲ੍ਹੇ ਸ਼ਾਹ, ਅੰਮ੍ਰਿਤਸਰ
**ਬਨਾਰਸੀ ਦਾਸ (ਡਾ.)** : ਪੰਜਾਬੀ ਲਿਟਰੇਚਰ, ਲਾਹੌਰ
**ਬਾਂਕੇ ਬਿਹਾਰੀ** : ਸੂਫ਼ੀਜ਼, ਮਿਸਟਿਕਸ ਐਂਡ ਯੋਗੀਜ਼ ਆਫ਼ ਇੰਡੀਆ, ਭਾਰਤੀਆ ਵਿੱਦਿਆ ਭਵਨ, ਬੰਬੇ, 1962
**ਬੁਧ ਸਿੰਘ (ਬਾਵਾ)** : ਹੰਸ ਚੋਗ
**ਬੁਧ ਸਿੰਘ (ਬਾਵਾ)** : ਬੰਬੀਹਾ ਬੋਲ
**ਬੁਧ ਸਿੰਘ (ਬਾਵਾ)** : ਕੋਇਲ ਕੂ, ਲਾਹੌਰ

ਭੋਗਲ, ਪਿਆਰਾ ਸਿੰਘ : ਪੰਜਾਬੀ ਸਾਹਿਤ ਦਾ ਇਤਿਹਾਸ, ਜਲੰਧਰ, 1969
ਮੁਹੰਮਦ ਸੂਫ਼ੀ (ਡਾ.) : ਤਹਿਰੀਕੀ ਮਕਾਲਾ : ਪੰ.ਯੂ. ਅਰੈਬਿਕ ਐਂਡ ਪਰਸ਼ੀਅਨ ਸੋਸਾਇਟੀ, ਲਾਹੌਰ, ਓਰੀਐਂਟਲ ਕਾਲਜ, ਮੈਗ਼ਜ਼ੀਨ : ਸਪਲੀਮੈਂਟ, ਮਈ, 1939
ਮੁਹੰਮਦ ਦੀਨ ਮੌਂ: ਸ਼ਾਹਪੁਰੀ : ਬਾਗ਼-ਏ-ਔਲੀਆ ਏ ਹਿੰਦ, ਲਾਹੌਰ, 1928
ਮੁਹੰਮਦ ਬਖ਼ਸ਼ : ਸੈਫਲ ਮਲੂਕ, ਭਾਸ਼ਾ ਵਿਭਾਗ, ਪਟਿਆਲਾ
ਮੋਹਨ ਸਿੰਘ (ਡਾ.) : ਕਾਫ਼ੀਆਂ ਬੁਲ੍ਹੇ ਸ਼ਾਹ, ਪੰਜਾਬ ਯੂਨੀਵਰਸਿਟੀ ਲਾਹੌਰ, 1939
ਮੋਹਨ ਸਿੰਘ (ਡਾ.) : ਐਨ ਇੰਟ੍ਰੋਡਕਸ਼ਨ ਟੂ ਪੰਜਾਬੀ ਲਿਟਰੇਚਰ, ਅੰਮ੍ਰਿਤਸਰ, 1951
ਮੋਹਨ ਸਿੰਘ (ਡਾ.) : ਹਿਸਟਰੀ ਆਫ਼ ਪੰਜਾਬੀ ਲਿਟਰੇਚਰ, ਕਸਤੂਰੀ ਲਾਲ ਐਂਡ ਸਨਜ਼, ਅੰਮ੍ਰਿਤਸਰ
ਮੋਹਨ ਸਿੰਘ (ਡਾ.) : ਜਿਤਿੰਦਰ ਸਾਹਿਤ ਸਰੋਵਰ, ਦਿੱਲੀ, 1950
ਮੋਹਨ ਸਿੰਘ (ਡਾ.) : ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਲਾਹੌਰ
ਮੋਹਨ ਸਿੰਘ (ਡਾ.) : ਸੂਫ਼ੀਆਂ ਦਾ ਕਲਾਮ, ਲਾਹੌਰ, 1940
ਲਾਜਵੰਤੀ ਰਾਮਾ, ਕ੍ਰਿਸ਼ਨਾ (ਡਾ.) : ਪੰਜਾਬੀ ਸੂਫ਼ੀ ਪੋਇਟਸ, ਲਾਹੌਰ
ਨਜ਼ੀਰ ਅਹਿਮਦ (ਡਾ.) : ਸੰਪਾ. ਕਾਫ਼ੀਆਂ ਬੁਲ੍ਹੇ ਸ਼ਾਹ, ਲਾਹੌਰ (ਫ਼ਾਰਸੀ ਲਿਪੀ)
ਨਜ਼ੀਰ ਅਹਿਮਦ (ਡਾ.) : ਸੰਪਾ. ਕਾਫ਼ੀਆਂ ਸ਼ਾਹ ਹੁਸੈਨ, (ਫ਼ਾਰਸੀ ਲਿਪੀ)